੧ੴ ਸਤਿਗੁਰ ਪ੍ਰਸਾਦਿ ॥

# ਤਵਾਰੀਖ ਗੁਰੂ ਖਾਲਸਾ

## (ਇਤਿਹਾਸ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ)

ਕ੍ਰਿਤ:

## ਗਿਆਨੀ ਗਿਆਨ ਸਿੰਘ ਜੀ

# TWARIKH GURU KHALSA

## (History of Guru Har Rai ji)

*By*

## *Giani Gian Singh ji*

***ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ੪੦੦ ਸਾਲਾ ਸ਼ਹੀਦੀ ਦਿਹਾੜੇ ਨੂੰ ਸਮਰਪਿਤ***

***Dedicated to 400th Martyrdom Anniversary of***

## **Sri Guru Arjan Dev ji**

ਸੇਵਾ: ਭਾਈ ਬਲਜਿੰਦਰ ਸਿੰਘ ਜੀ (ਰਾੜਾ ਸਾਹਿਬ)

Made Available by:

Bhai Baljinder Singh ji

© Baljinder Singh 16914 Lassen Street, Northridge, CA 91343 USA

*Visit: www.ik13.com*    *Email rarasahib@yahoo.com*

Important Notice:

*This file is brought in the digital (computer/internet use) format and made available within the reach of common users, scholars and students engaged in the study of Sikh History and Philosophy with the help of computer/internet. The digital composition of this file is the intellectual property of Bhai Baljinder Singh as it is completely an individual effort by him. Except for personal use on a personal computer without changing/decoding the file/database, no one is permitted to use this file in its native (provided), decoded or modified format, in whole or in part, for any computer/internet/publication project without the prior written permission of Bhai Baljinder Singh.*

# ਤਤਕਰਾ

Click a link to access the required page

ੴ ਸਤਿਗੁਰ ਪ੍ਰਸਾਦਿ ॥

# ਕਥਾ ਸ੍ਰੀ ਗੁਰੂ ਹਰਿਰਾਇ ਜੀ (ਪਾ: ੭)

## ਅਵਤਾਰ ਤੇ ਸ਼ਾਦੀਆਂ

ਗੁਰੂ ਹਰਿਰਾਇ ਸਾਹਿਬ ਜੀ ਗੁਰਦਿੱਤਾ ਜੀ ਦੇ ਘਰ ੧੩ ਮਾਘ ਸੁਦੀ ੨ ਸੰਮਤ ੧੬੮੬ ਬਿਕ੍ਰਮੀ ੧੬੩੧ ਈ. ੧੦੩੩ ਹਿਜ਼ਰੀ ੧੬੦ ਨਾ. ਸ਼ਾ. ਐਤਵਾਰ ੧੧ ਘੜੀ ਰਾਤ ਗਈ ਭਰਨੀ ਨਛਤ੍ਰ ਵਿੱਚ ਨਿਹਾਲ ਕੌਰ ਮਸ਼ਹੂਰ ਨੇਤੀ ਜੀ ਤੋਂ ਕੀਰਤਪੁਰ ਵਿਖੇ ਪੈਦਾ ਹੋਏ।

ਬਾਲਕ ਹੁੰਦੇ ਹੀ ਸਤੋਗੁਣੀ, ਸੰਤੋਖੀ, ਬੇਪਰਵਾਹ, ਸਾਧੂ ਸੁਭਾਵ, ਸਤ ਪ੍ਰਤੱਗਯ, ਪ੍ਰਮੇਸ਼੍ਵਰ ਭਜਨ ਤੇ ਡਰ ਬਹੁਤ ਕਰਦੇ, ਅਠੇ ਪੈਹਰ ਹੀ ਛੀਵੇਂ ਗੁਰੂ ਜੀ ਪਾਸ ਉਨ੍ਹਾਂ ਦੀ ਆਗਯਾ ਵਿੱਚ ਰੈਂਹਦੇ ਸੇ, ਏਨ੍ਹਾਂ ਦੀ ਸ਼ਾਦੀ ਦਯਾਰਾਮ ਸਿਲ ਖਤ੍ਰੀ ਅਨੂਪ ਸ਼ੈਹਰ ਦੇ ਰੈਹਣ ਵਾਲੇ ਦੀ ਬੇਟੀ ਕਿਸ਼ਨ ਕੌਰ ਨਾਲ ਹੋਈ। ਜਦੋਂ ਗੁਰੂ ਕੇ ਦਰਸ਼ਨ ਕਰਨ ਕੀਰਤਪੁਰ ਆਏ ਤਦੋਂ ਹਰਿਰਾਇ ਜੀ ਗੁਰੂ ਜੀ ਪਾਸ ਬੈਠੇ ਸੇ, ਦਯਾ ਰਾਮ ਭੀ ਅਪਣੇ ਸਾਰੇ ਕੁਟੰਬ ਸਮੇਤ ਸੰਗਤ ਦੇ ਸਾਥ ਸੀ, ਇਨਾਂ ਪਸਰੂਰ ਤੋਂ ਅਨੂਪ ਸ਼ੈਹਰ ਦੁਕਾਨ ਕੀਤੀ ਹੋਈ ਸੀ, ਗੁਰੂ ਹਰਰਾਇ ਜੀ ਦੇ ਦੀਦਾਰੇ ਕਰ ਕੇ ਆਪਣੀ ਲੜਕੀ ਕਿਸ਼ਨ ਕੌਰ ਦੀ ਸ਼ਾਦੀ ਹਰਰਾਇ ਜੀ ਦੇ ਨਾਲ ਕਰਨੀ ਦਿਲ ਵਿੱਚ ਧਾਰ ਲਈ।

## ਗੁਰੂ ਜੀ ਦਾ ਸੁਭਾਵ

ਗੁਰੂ ਹਰਿਰਾਇ ਸਾਹਿਬ ਜੀ ਜਿਸ ਦਿਨ ਤੋਂ ਗੱਦੀ ਪੁਰ ਬੈਠੇ, ਓਸੇ ਦਿਨ ਤੋਂ ਸਭ ਜੁੱਧ ਜੰਗ ਛੱਡ ਕੇ ਰਾਤ ਦਿਨ ਜਪ ਤਪ ਵਿੱਚ ਰੈਹਣ ਲਗੇ। ਹੋਰ ਸਭ ਨੌਕਰ ਹਟਾ ਕੇ ਸਿਰਫ ਬਾਈ ਸੌ ਅਸਵਾਰ; ਜਿਨ੍ਹਾਂ ਵਿੱਚ ਅਧਕ ਪਰਦੇਸੀ ਸੂਰਬੀਰ ਜੋ ਬਾਦਸ਼ਾਹੀ ਜ਼ੁਲਮਾਂ ਤੋਂ ਡਰਦੇ ਨੱਠ ਕੇ ਗੁਰੂ ਜੀ ਦੀ ਸ਼ਰਣ ਆਏ ਹੋਏ ਸਨ, ਰੱਖੇ। ਗੁਰੂ ਜੀ {ਗੁਰੂ ਜੀ ਦੇ ਸੁਭਾਅ ਦੀ ਕੋਮਲਤਾ} ਦਯਾਲੂ ਬਹੁਤ ਸਨ। ਏਸੇ ਕਰ ਕੇ ਕਦੀ ਕਿਸੇ ਸਵਾਲੀ ਯਾ ਸ਼ਰਣ ਆਏ ਨੂੰ ਜਵਾਬ ਨਹੀਂ ਦੇਂਦੇ ਸੇ। ਕੋਮਲ ਸੁਭਾਵ ਤੇ ਦਿਆਲੂ ਬਾਹਰ ਸ਼ਿਕਾਰ ਖੇਡਨ ਸੈਰ ਕਰਨ ਜਾਂਦੇ, ਤਾਂ ਘੋੜੇ ਭਜਾ ਕੇ ਜਾਨਵਰ ਘੇਰ ਘੇਰ ਕੇ ਫੜ ਲਿਆਉਂਦੇ। ਮ੍ਰਿਗ, ਸਹੇ, ਕੁਕੜ, ਗਿਦੜ, ਬਘਿਆੜ, ਰਿਛ ਬਹੁਤ ਜਾਨਵਰ ਰੱਖ ਛੱਡੇ ਸਨ। ਸਭ ਨੂੰ ਸਭ ਦਾ ਚਾਰਾ ਮਿਲ ਜਾਂਦਾ। ਅਧਿਕ ਹੋ ਜਾਂਦੇ ਤਾਂ ਜੰਗਲ ਵਿੱਚ ਛੱਡ ਦੇਂਦੇ।

ਇਕ ਵਾਰੀ ਰਾਜੇ ਦੀਪ ਚੰਦ ਦਾ ਦੀਵਾਨ ਸੋਹਣੂ ਨਾਮੀ ਭੱਜ ਕੇ ਏਨ੍ਹਾਂ ਪਾਸ ਆ ਗਿਆ। ਓਸ ਬਦਲੇ ਰਾਜੇ ਦੀ ਜਾਗੀਰ ਛੱਡਣੀ ਮਨਜ਼ੂਰ ਕੀਤੀ, ਪਰ ਓਹ ਨਾ ਫੜਾਯਾ। ਦੀਪ ਚੰਦ ਦੇ ਬਾਪ ਤਾਰਾ ਚੰਦ ਉੱਤੇ ਛੀਵੇਂ ਗੁਰੂ ਜੀ ਨੇ ਬਹੁਤ ਉਪਕਾਰ ਕੀਤੇ ਸਨ, ਏਸ ਵਾਸਤੇ ਉਹ ਚੁੱਪ ਕਰ ਰਿਹਾ।

ਦੂਸਰੇ ਸੁਭਾਵ ਕੋਮਲ ਐਸਾ ਸੀ ਕਿ ਇੱਕ ਦਿਨ ਆਪਣੇ ਬਾਬਾ ਛੀਵੇਂ ਪਾਤਸ਼ਾਹ ਨਾਲ ਬਾਗ਼ ਵਿੱਚ ਗਏ, ਇਨ੍ਹਾਂ ਦੇ ਗਲ ਵੱਡਾ ਸਾਰਾ ਜਾਮਾ ਪਹਿਰਿਆ ਹੋਇਆ ਸੀ ਉਸ ਦਾ ਪੱਲਾ ਲਗਕੇ ਫ਼ੁੱਲ ਟੁੱਟ ਗਏ ਤਾਂ ਇਹ ਉਸੇ ਥਾਂ ਰੁਦਨ ਕਰਨ ਲਗੇ, ਤਾਂ ਛੀਵੇਂ ਗੁਰੂ ਜੀ ਨੇ ਬਿਠਾਕੇ ਬਚਨ ਕੀਤਾ ਕਿ ਜਾਮਾ ਪਹਿਰੀਏ ਤਾਂ ਸੰਭਾਲ ਕੇ ਚਲੀਏ, ਏਨ੍ਹਾਂ ਨੇ ਉਸ ਬਚਨ ਨੂੰ ਅਜਿਹਾ ਪਾਲਿਆ ਕਿ ਸਾਰੀ ਉਮਰ ਜਾਮੇ ਨੂੰ ਚੁੱਕ ਕੇ ਹੀ ਤੁਰਦੇ ਰਹੇ।

## ਰੂਮ ਦੇ ਵਕੀਲ ਦਾ ਆਉਣਾ

ਸੱਚ ਬੋਲਣੇ ਤੇ ਬੰਦਗੀ ਵਿੱਚ ਐਸੇ ਪੂਰੇ ਸਨ ਕਿ ਰੂਮ ਦੇ ਬਾਦਸ਼ਾਹ ਦਾ ਵਕੀਲ ਜੋ ਦਿੱਲੀ ਤੋਂ ਮੁੜ ਕੇ ਜਾਂਦਾ ਹੋਇਆ ਸੰਮਤ ੧੭੦੬ ਬਿਕ੍ਰਮੀ ਵਿੱਚ ਏਨ੍ਹਾਂ ਪਾਸ ਆਯਾ ਤੇ ਪੁੱਛਣ ਲਗਾ ਕਿ ਈਸਾ, ਮੂਸਾ, ਮੁਹੰਮਦ ਸਾਹਿਬ ਆਦਿਕ ਪੈਗੰਬਰਾਂ ਤੇ ਰਾਮ ਕ੍ਰਿਸ਼ਨ ਅਵਤਾਰਾਂ ਵਿੱਚੋਂ ਜੀਵ ਨੂੰ ਦੋਜ਼ਖ ਪੈਣ ਥੀਂ ਕੇਹੜਾ ਬਚਾ ਸਕਦਾ ਹੈ? ਗੁਰੂ ਜੀ ਨੇ ਜਵਾਬ ਦਿੱਤਾ, "ਸਿਵਾਏ ਆਪਣੇ ਸ੍ਰੇਸ਼ਟ ਸੁਭਾਵ ਤੇ ਸ਼ੁਭ ਕਰਮਾਂ ਦੇ, ਹੋਰ ਕੋਈ ਨਹੀਂ ਬਚਾ ਸਕਦਾ। ਕਿਉਂਕਿ ਜਦ ਉਹ ਤੁਹਾਡੇ ਉੱਪਰ ਕਥਨ ਕੀਤੇ ਪੈਗੰਬਰ ਤੇ ਅਵਤਾਰ ਆਪ ਭੀ ਆਪਣੇ ਕਰਮਾਂ ਦਾ ਫ਼ਲ ਭੋਗਦੇ ਹਨ, ਤਾਂ ਦੂਜੇ ਨੂੰ ਕਿੰਕੂ ਬਚਾ ਸਕਦੇ ਹਨ? ਮੁਹੰਮਦ ਸਾਹਿਬ ਨੇ ਕੁਰਾਨ ਸ਼ਰੀਫ ਵਿੱਚ ਲਿਖਯਾ ਹੈ ਕਿ ਕਿਆਮਤ ਦੇ ਦਿਨ ਜਦ ਖ਼ੁਦਾ ਮਨੁਖਾਂ ਦੇ ਕਰਮਾਂ ਦਾ ਨਬੇੜਾ ਕਰਨ ਲਈ ਬੈਠੇਗਾ, ਤਦ ਉਹ ਨਿਆਏ ਕਰੇਗਾ। ਕਿਸੇ ਮਨੁਖ ਦੀ ਕੋਈ ਪੈਗੰਬਰ ਸਫਾਰਸ਼ ਨਹੀਂ ਕਰ ਸਕੇਗਾ ਤੇ ਨਾ ਹੀ ਕਿਸੇ ਦੀ ਸਫਾਰਸ਼ ਸੁਣੀ ਹੀ ਜਾਵੇਗੀ। ਤਾਂ ਤੇ ਜਿਹੜੇ ਮਨੁਖ ਸਫਾਰਸ਼ ਦਾ ਭਰੋਸਾ ਰੱਖ ਕੇ ਸ਼ੁਭ ਕਰਮ ਨਾ ਕਰਣਗੇ ਓਹ ਦੋਜ਼ਖ਼ ਵਿੱਚ ਜਾਣਗੇ। ਜਦ ਮੁਹੰਮਦ ਸਾਹਿਬ ਏਹ ਬਾਤ ਆਖਦੇ ਹਨ, ਤਾਂ ਜੋ ਲੋਕ ਪੈਗੰਬਰਾਂ ਅਵਤਾਰਾਂ ਦੇ ਭਰੋਸੇ ਜਪ ਤਪ ਛੱਡ ਕੇ ਵਿਸ਼ੇ ਭੋਗਣ ਅਤੇ ਕੁਟੰਬ ਦਾ ਪਾਲਣ ਵਿੱਚ ਹੀ ਉਮਰ ਖੋ ਜਾਂਦੇ ਹਨ, ਉਨ੍ਹਾਂ ਨੂੰ ਬਹਿਸ਼ਤ ਕਦੇ ਨਾ ਮਿਲੇਗਾ।" ਏਹ ਉੱਤਰ ਸੁਣ ਕੇ ਵਕੀਲ ਬਹੁਤ ਖ਼ੁਸ਼ ਹੋ ਗਿਆ ਤੇ ਗੁਰੂ ਸਾਹਿਬ ਜੀ ਦੀ ਉਪਮਾਂ ਆਪਣੇ ਸਫਰਨਾਮੇਂ ਵਿੱਚ ਬਹੁਤ ਲਿਖੀ ਹੈ।

## ਦਾਰਾਸ਼ਕੋਹ ਦਾ ਰਾਜ਼ੀ ਹੋ ਕੇ ਮਿਲਣਾ।

ਸ਼ਾਹਜਹਾਂ* ਦੇ ਚੌਹਾਂ ਪੁਤ੍ਰਾਂ ਵਿੱਚ ਗੱਦੀ ਲੈਣ ਬਦਲੇ ਵੈਰ ਭਾਵ ਹੋਣੇ ਕਰ ਦਾਰਾਸ਼ਕੋਹ ਜੋ ਤਖ਼ਤ ਦਾ ਮਾਲਕ ਸਭ ਤੋਂ ਵੱਡਾ ਸੀ, ਓਸ ਨੂੰ ਔਰੰਗਜ਼ੇਬ ਨੇ ਰਸੋਈਏ ਨੂੰ ਧਨ ਦੇ ਕੇ ਸ਼ੇਰ ਦੀ ਮੁੱਛ ਦਾ ਵਾਲ ਖੁਵਾ ਦਿੱਤਾ, ਜਿਸ ਤੋਂ ਓਹ ਬੀਮਾਰ ਹੋ ਕੇ ਦਿਨ ਬਦਿਨ ਘਟਣ ਲਗਾ ਕਿਉਂਕਿ ਮਸਾਣ ਦੀ ਹੱਡੀ, ਕੱਚ, ਸ਼ੇਰ ਦੀ ਮੁਛ ਦਾ ਵਾਲ, ਅੱਧ ਮਰਿਆ ਪਾਰਾ, ਉਲੂ ਦਾ ਮਾਸ ਜਿਸ ਆਦਮੀ

---

*ਸ਼ਾਹਜਹਾਂ ਦਾ ਪਹਿਲਾ ਨਾਮ ਸ਼ਹਾਬੁੱਦੀਨ ਸੀ। ਤਖ਼ਤ ਤੇ ਬੈਠ ਕੇ ਸ਼ਾਹਜਹਾਂ ਹੋਯਾ। ਏਸ ਨੇ ਜਹਾਂਗੀਰ ਦੇ ਮਰੇ ਤੋਂ ਸੰਮਤ ੧੬੮੨ ਬਿਕ੍ਰਮੀ ਨੂੰ ਤਖ਼ਤ ਸੰਭਾਲ ਕੇ ਚੰਗੇ ਕੰਮ ਕੀਤੇ। ਰਯਤ ਆਬਾਦ ਕੀਤੀ। ਬਾਦਸ਼ਾਹੀ ਖ਼ਜ਼ਾਨੇ ਵਿੱਚ ਬਹੁਤ ਦੌਲਤ ਜਮਾ ਕੀਤੀ। ਸੰਮਤ ੧੬੯੫ ਬਿਕ੍ਰਮੀ ਵਿੱਚ ਪੁਰਾਣੀ ਦਿੱਲੀ ਉਜਾੜ ਕੇ ਨਵਾਂ ਸ਼ੈਹਰ ਜਮਨਾ ਕਿਨਾਰੇ ਜਹਾਨਾਬਾਦ ਵਸਾਇਆ। ਰੱਯਤ ਦੇ ਮਕਾਨ ਆਪ ਬਣਵਾ ਦਿੱਤੇ। ਦਿੱਲੀ ਵਿੱਚ ਲਾਲ ਕਿਲ੍ਹਾ ਤੇ ਜਾਮਾ ਮਸਜਦ, ਆਗਰੇ ਵਿੱਚ ਤਾਜ ਗੰਜ ਤਾਜ ਬੀਬੀ ਦੇ ਨਾਮ ਦਾ ਅਤੇ ਸ਼ਾਹਦਰੇ ਜਹਾਂਗੀਰ ਦਾ ਮਕਬਰਾ ਏਹੋ ਜੇਹੇ ਬਹੁਤ ਮਕਾਨ ਬਣਵਾਏ ਤੇ ਇੱਕ ਤਖ਼ਤ ਤਾਊਸ ੬ ਫੁੱਟ ਲੰਬਾ ੪ ਫੁੱਟ ਚੌੜਾ ਬਣਵਾਯਾ, ਜਿਸ ਵਿੱਚ ੧੦੮ ਲਾਲ ਸਵਾ ਸੌ ਰਤੀ ਤੋਂ ਲੈ ਕੇ ਢਾਈ ਸੌ ਰਤੀ ਤੋਲ ਤੱਕ ਦੇ ਲੱਗੇ ਸਨ। ੧੬੨ ਪੰਨੇ ੩੬ ਰੱਤੀ ਤੋਂ ਲੈ ਕੇ ੭੨ ਰੱਤੀ ਤੱਕ ਦੇ ਜੜੇ, ਨੀਲਮ, ਹੀਰੇ, ਚਿਰਵਾ ੨ ਬੇਅੰਤ ਜੜੇ, ਝਾਲਰ ਸਾਰੀ ਗੋਲ ਮੋਤੀਆਂ ਦੀ ਲਗਾਈ। ਤਖ਼ਤ ਦੀ ਮਹਿਰਾਬ ਉੱਤੇ ਇੱਕ ਮੋਰ ਜ਼ਮੁਰਦ ਗੰਗ ਨੀਲਮ ਦਾ ਪੂਛ ਫੈਲੀਏ ਹੋਏ ਜਵਾਹਰਾਂ ਨਾਲ ਜੜਿਆ ਹੋਯਾ ਖੜਾ ਕੀਤਾ। ਦੁਮ ਸਾਰੀ ਨੀਲਮਾਂ ਦੀ, ਛਾਤੀ ਅੱਗੇ ਇੱਕ ਵਡਾ ਲਾਲ। ਗਰਦਨ ਵਿੱਚ ਤ੍ਰੇਹਠ ਰੱਤੀ ਤੋਂ ਘੱਟ ਕੋਈ ਮੋਤੀ ਨਾ ਲਗਾਇਆ। ਇੱਕ ਹੀਰਾ ਅੰਡਾਕਾਰ ੧੭੦ ਰੱਤੀ ਦਾ ਸੀ। ਏਸ ਤਖ਼ਤ ਦੀ ਲਾਗਤ ਸਾਰੀ ੭ ਕਰੋੜ ੮੨ ਲੱਖ ੯੨ ਹਜ਼ਾਰ ਤਿੰਨ ਸੌ ਪਝੱਤ੍ਰ ਰੁਪਯਾ ਗਿਣਤੀ ਵਿੱਚ ਆਈ ਹੈ। ੨੨ ਲੱਖ ਦੀ ਮਸਨਦ ਏਸ ਪਰ ਵਿਛਾਈ ਗਈ। ਸ਼ਾਹਜਹਾਂ ਦੇ ਜਨਮ ਵਾਲੇ ਦਿਨ ਹਮੇਸ਼ਾਂ ਤੁਲਾਦਾਨ ਹੁੰਦਾ ਤੇ ਮੋਤੀਆਂ ਤੇ ਮੋਹਰਾਂ ਦੇ ਪਿਆਲੇ ਭਰ ਭਰ ਕੇ ਬੇਗਮਾਂ ਸਦਕੇ ਕਰਦੀਆਂ। ਖਾਫੀ ਖਾਂ ਲਿਖਦਾ ਹੈ ਕਿ ਤੁਲਾਦਾਨ ਵਾਲੇ ਦਿਨ ਇੱਕ ਕਰੋੜ ਸੱਠ ਲਖ ਰੁਪਯਾ ਖ਼ਰਚ ਹੁੰਦਾ ਸੀ। ਏਸੇ ਦੇ ਵਕਤ ਸੰਮਤ ੧੬੩੧ ਈਸਵੀ ਵਿੱਚ ਪੁਰਤਗਾਲ ਵਾਲੇ ਫਰਾਂਸੀਸਾਂ ਨੇ ਹੁਗਲੀ ਪਾਸ ਕਿਲ੍ਹਾ ਬਣਾਯਾ ਸੀ ਜੋ ਹੁਣ ਭੀ ਫਰਾਂਸ ਡਾਂਗਾ ਨਾਮ ਉਨ੍ਹਾਂ ਦੇ ਕਬਜ਼ੇ ਵਿੱਚ ਹੈ। ਅਲੀ ਮਰਦਾਨ ਖਾਂ ਕੰਧਾਰ ਨੇ ਨੈਹਰ ਬਣਵਾਈ ਸੰਮਤ ੧੭੦੩ ਵਿੱਚ ਜੋ ਹੁਣ ਦਿੱਲੀ ਵਿੱਚ ਚਲਦੀ ਹੈ। ਸੰਮਤ ੧੭੦੫ ਬਿਕ੍ਰਮੀ ਵਿੱਚ ਮੀਰ ਜੁਮਲਾ ਜੋ ਪਹਿਲੇ ਹੀਰਿਆਂ ਦੀ ਸੌਦਾਗਰੀ ਕਰਦਾ ਹੁੰਦਾ, ਤੇ ਫੇਰ ਦੱਖਣ ਹੈਦਰਾਬਾਦ ਦੇ ਅਬਦੁਲ ਕੁਤਬਸ਼ਾਹ ਬਾਦਸ਼ਾਹ ਦਾ ਵਜ਼ੀਰ ਬਣ ਗਿਆ ਸੀ, ਉਸ ਨੇ ਨਾਰਾਜ਼ ਹੋ ਕੇ ਮੀਰ ਜੁਮਲੇ ਦੇ ਬੇਟੇ ਮੁਹੰਮਦ ਅਮੀਰ ਨੂੰ ਕੈਦ ਕਰ ਲੀਤਾ। ਮੀਰ ਜੁਮਲੇ ਨੇ ਸ਼ਾਹਜਹਾਂ ਪਾਸੋਂ ਮਦਦ ਮੰਗੀ। ਏਸ ਨੇ ਆਪਣੇ ਬੇਟੇ ਔਰੰਗਜ਼ੇਬ ਨੂੰ ਫੌਜ ਦੇ ਕੇ ਭੇਜਿਆ। ਔਰੰਗਜ਼ੇਬ ਨੇ ਦੱਖਣੀਆਂ ਤੋਂ ਫਤੇ ਪਾਉਣੀ ਮੁਸ਼ਕਲ ਸਮਝ ਕੇ ਬਾਦਸ਼ਾਹ ਅਬਦੁਲਾ ਨਾਲ ਕਸਮ ਨੇਮ ਕਰ ਐਸਾ ਧੋਖਾ ਦਿੱਤਾ ਕਿ ਮਿਲਣ ਦੇ ਬਹਾਨੇ ਹੈਦਰਾਬਾਦ ਵਿੱਚ ਫੌਜ ਲੈ ਕੇ ਲੁਟ ਮਾਰ ਕਰਣੀ ਤੇ ਅੱਗ ਲਾਉਣੀ ਸ਼ੁਰੂ ਕਰ ਦਿੱਤੀ। ਬਾਦਸ਼ਾਹ ਅਬਦੁਲਾ ਨੇ ਲਾਚਾਰ ਹੋ ਕੇ ਮੁਹੰਮਦ ਅਮੀਨ ਨੂੰ ਭੀ ਛੱਡ ਦਿੱਤਾ ਤੇ ਆਪਣੀ ਬੇਟੀ ਔਰੰਗਜ਼ੇਬ ਦੇ ਬੇਟੇ ਸੁਲਤਾਨ ਮੁਹੰਮਦ ਨੂੰ ਵਿਆਹਕੇ ਇੱਕ ਕਰੋੜ ਹੋਰ ਨਾਲ ਦੇ ਕੇ ਪਿੱਛਾ ਛੁਡਾਇਆ। ਉਦੋਂ ਹੀ ਮੀਰ ਜਮਲਾਂ ਸੌਦਾਗਰ ਨੇ ਸ਼ਾਹਜਹਾਂ ਨੂੰ ਕੋਹਨੂਰ ਹੀਰਾ ਭੇਟ ਕੀਤਾ ਜੋ ਹੁਣ ਸ੍ਰੀ ਮਹਾਰਾਣੀ ਇੰਗਲੈਂਡ ਈਸ਼੍ਵਰੀ ਦੇ ਪਾਸ ਹੈ। ਏਹ ਹੀਰਾ ਕਿਸੇ ਸਮੇਂ ਕਹਿਲੂਰ ਦੂਣ ਦੇ ਪਹਾੜਾਂ ਵਿੱਚੋਂ ਨਿੱਕਲਿਆ ਸੀ। ਤਾਂ ਹੀ ਏਸ ਦਾ ਨਾਉਂ ਕੋਹਨੂਰ ਹੋਯਾ। ਸ਼ਾਹਜਹਾਂ ਦੇ ਜੌਹਰੀਆਂ ਨੇ ਏਹ ਹੀਰਾ ਪਝੱਤ੍ਰ ਲੱਖ ਰੁਪਏ ਦਾ ਮੰਨਿਆ ਸੀ।

ਸ਼ਾਹਜਹਾਂ ਦੇ ਚਾਰ ਬੇਟੇ ਸਨ, ਦਾਰਾਸ਼ਿਕੋਹ (ਜੋ ਵਡਾ ਉਦਾਰ ਫ਼ਕੀਰ ਸੰਗਤੀ ਹਰ ਵੇਲੇ ਬੰਦਗੀ ਵਿੱਚ ਰਹਿੰਦਾ ਸੀ, ੫੨ ਉਪਨਿਸ਼ਦਾਂ ਦਾ ਤਰਜਮਾ ਪਹਿਲੇ ਏਸੇ ਨੇ ਫ਼ਾਰਸੀ ਵਿਚ ਕਰਾਇਆ। ਏਸ ਨੂੰ ਸ਼ਾਹਜਹਾਂ ਆਪਣੇ ਪਾਸ ਰੱਖਦਾ ਸੀ। ਦੂਸਰਾ ਬੰਗਾਲੇ ਦਾ ਸੂਬਾ ਸੀ। ਤੀਸਰਾ ਮੁਰਾਦ ਗੁਜਰਾਤ ਦਾ ਨਾਜ਼ਮ ਸੀ ਤੇ ਚੌਥਾ ਔਰੰਗਜੇਬ ਦਖਣ ਦਾ ਸੂਬਾ ਸੀ। ਜਦ ਸ਼ਾਹਜਹਾਂ ਨੇ ਬੀਮਾਰ ਹੋ ਕੇ ਦਾਰਾ ਦੇ ਅਖਤਿਆਰ ਵਧਾ ਦਿੱਤੇ ਤੇ ਏਸ ਨੂੰ ਆਗਰੇ ਦੇ ਤਖ਼ਤ ਤੇ ਬਠਾਉਣਾ ਚਾਹਿਆ ਤਾਂ ਉਹ ਤਿੰਨੋਂ ਆਪਣੀ ਆਪਣੀ ਫੌਜਾਂ ਲੈ ਕੇ ਚੜ੍ਹ ਆਏ। ਔਰੰਗੇ ਨੇ ਮੁਰਾਦ ਨੂੰ ਲਿਖ ਦਿੱਤਾ ਕਿ ਤਖ਼ਤ ਤੈਨੂੰ ਮੁਬਾਰਕ ਹੋਵੇ। ਮੈਂ ਤਾਂ ਫ਼ਕੀਰ ਹੋ ਕੇ ਮੱਕੇ ਚਲਿਆ ਜਾਂਦਾ ਹਾਂ। ਪਰ ਦਾਰਾ ਕਾਫਰ ਹਿੰਦੂ ਮਤ ਨੂੰ ਹੱਛਾ ਮੰਨਦਾ ਹੈ। ਜੇ ਏਹ ਬਾਦਸ਼ਾਹ ਹੋਯਾ ਤਾਂ ਦੀਨ ਨੂੰ ਨੁਕਸਾਨ ਪਹੁੰਚਗਾ। ਏਸ ਕਰ ਕੇ ਮੈਂ ਤੈਨੂੰ ਤਖ਼ਤ ਦਿਵਾ ਕੇ ਮੱਕੇ ਜਾ ਬੈਠਾਂਗਾ। ਏਸੇ ਤਰ੍ਹਾਂ ਸੂਬੇ ਨੂੰ ਲਿਖ ਭੇਜਿਆ ਤਿੰਨੇ ਮਿਲ ਕੇ ਆਗਰੇ ਪਾਸ ਆ ਗਏ ਤਾਂ ਏਧਰੋਂ ਦਾਰਾ ਭੀ ਫੌਜਾਂ ਲੈ ਕੇ ਗਿਆ। ਤਾਂ ਬੜਾ ਘੋਰ ਜੁੱਧ ਮਚਿਆ। ਰਾਜਾ ਰਾਮ ਸਿੰਘ ਕੇਸਰੀ ਬਾਣੇ ਪਹਿਨੇ ਮੋਤੀਆਂ ਦੇ ਹਾਰ ਸਿਰ ਪਰ ਲਪੇਟੇ ਹੋਏ ਬੇਸ਼ੁਮਾਰਾਂ ਨੂੰ ਮਾਰਦਾ ਹੋਯਾ ਮੁਰਾਦ ਦੇ ਹਾਥੀ ਨਾਲ ਜਾ ਭਿੜਿਆ। ਸੁੰਡ ਵੱਢ ਸਿੱਟੀ। ਜਦ ਰਾਮ ਸਿੰਘ ਮੁਰਾਦ ਨੂੰ ਘਾਇਲ ਕਰ ਕੇ ਸ਼ਹੀਦ ਹੋਯਾ, ਤਾਂ ਰਾਜਪੂਤਾਂ ਨੇ ਬਿਜਜ ਦੀ ਧੁਨਿ ਉਠਾਈ ਤੇ ਹੱਲਾ ਕਰ ਕੇ ਲੋਥਾਂ ਦੇ ਢੇਰ ਲਾ ਦਿੱਤੇ। ਔਰੰਗਜ਼ੇਬ ਆਪਣੀ ਫੌਜ ਨੂੰ ਤਾੜ ਫਾੜ ਕਰਦਾ ਹੋਯਾ ਅੱਗੇ ਵਧਿਆ ਤਾਂ ਰਾਜਾ ਰੂਪ ਸਿੰਹ ਨੇ ਦੌੜ ਕੇ ਉਸ ਦੇ ਹੌਦੇ ਦਾ ਰੱਸਾ ਜਾ ਕਟਿਆ, ਸਿੱਟ ਲੈਂਦਾ ਪਰ ਮਾਰਿਆ ਗਿਆ। ਦਾਰਾ ਦੀ ਜਿੱਤ ਹੋਣ ਵਾਲੀ ਸੀ ਪਰ ਉਸ ਦਾ ਹਾਥੀ ਬਾਣ ਖਾ ਕੇ ਪਿੱਛੇ ਨੂੰ ਨੱਠ ਤੁਰਿਆ। ਦਾਰਾ ਹੇਠਾਂ ਕੁੱਦ ਕੇ ਘੋੜੇ ਉੱਤੇ ਚੜ੍ਹਿਆ ਤਾਂ ਫੌਜ ਦਾਰੇ ਨੂੰ ਮਰਿਆ ਸਮਝ ਕੇ ਭੱਜ ਨਿਕਲੀ। ਓੜਕ ਦਾਰਾ ਭੀ ਬੇਗਮ ਬੇਟੇ ਲੈ ਕੇ ਕਾਬਲ ਤੁਰ ਪਿਆ। ਔਰੰਗਜ਼ੇਬ ਆਗਰੇ ਪਹੁੰਚ ਆਪਣੇ ਬਾਪ ਬੀਮਾਰ ਨੂੰ ਕੈਦ ਕਰ ਕੇ ਤਖ਼ਤ ਪਰ ਬੈਠ ਗਿਆ ਤੇ ਮੁਰਾਦ ਨੂੰ ਪਿਆਰ ਨਾਲ ਘਰ ਬੁਲਾ ਸ਼ਰਾਬ ਪਿਲਾ ਬੇੜੀ ਪਾ ਕੇ ਗਵਾਲੀਯਰ ਦੇ ਕਿਲ੍ਹੇ ਵਿੱਚ ਭੇਜ ਦਿੱਤਾ ਤੇ ਸੂਬਾ ਡਰਦਾ ਮਾਰਿਆ ਅਰਾਕਾਨ ਮੁਲਕ ਵਿੱਚ ਚਲਾ ਗਿਆ ਸੀ। ਔਰੰਗਜ਼ੇਬ ਨੇ ਓਥੇ ਹੀ ਬਾਲ ਬੱਚੇ ਸਮੇਤ ਕਤਲ ਕਰਾ ਦਿੱਤਾ। ਦਾਰਾ ਸ਼ਕੋਹ ਬੜੀ ਬਿਪਤਾ ਉਠਾ ਕੇ ਕੰਧਾਰ ਦੀ ਹੱਦ ਉੱਤੇ ਗਿਆ ਤਾਂ ਅਯੋਧਨ ਦਾ ਹਾਕਮ ਮਲਕ ਜੀਉਣ (ਜਿਸ ਨੂੰ ਦਾਰੇ ਨੇ ਸ਼ਾਹਜਹਾਂ ਪਾਸ ਸਫਾਰਸ਼ ਕਰ ਕੇ ਫਾਂਸੀ ਥੀ ਬਚਾਯਾ ਸੀ) ਦਗ਼ੇ ਨਾਲ ਉਸ ਦਾ ਪੁੱਤ੍ਰ ਸਿਪਾਹ ਸ਼ਕੋਹ ਸਮੇਤ ਫੜ ਕੇ ਦਿੱਲੀ ਲੈ ਆਯਾ। ਔਰੰਗਜ਼ੇਬ ਨੇ ਉਸ ਨੂੰ ਸੂਬਾ ਸੁਲਤਾਨ ਦਾ ਕਰ ਦਿੱਤਾ। ਦਾਰੇ ਨੂੰ ਉਲਾਣੇ ਹਾਥੀ ਪਰ ਚੜ੍ਹਾ ਕੇ ਸ਼ਹਿਰ ਵਿੱਚ ਫੇਰ ਕਰ ਕਤਲ ਕਰਾ ਦਿੱਤਾ। ਸਿਪਾਹ ਸ਼ਕੋਹ ਨੂੰ ਕਿਲ੍ਹੇ ਗਵਾਲੀਯਰ ਵਿੱਚ ਕੈਦ ਕਰ ਦਿੱਤਾ। ਸ਼ਾਹਜਹਾਂ ਨੇ ੩੭ ਵਰ੍ਹੇ ਦੀ ਉਮਰ ਵਿੱਚ ਤਖ਼ਤ ਤੇ ਬੈਠ ਕੇ ੩੦ ਵਰ੍ਹੇ ਬਾਦਸ਼ਾਹੀ ਕੀਤੀ ੭ ਬਰਸ ਕੈਦੀ ਰਿਹਾ ੭੪ ਸਾਲ ਉਮਰ ਭੋਗ ਕਰ ਸੰਮਤ ੧੭੧੯ ਬਿਕ੍ਰਮੀ ਨੂੰ ਗੁਜਰ ਗਿਆ।

ਨੂੰ ਖਵਾਇਆ ਜਾਵੇ ਓਹ ਬੀਮਾਰ ਹੋ ਕੇ ਮਰ ਜਾਂਦਾ ਹੈ। ਹਕੀਮਾਂ ਨੇ ਆਖਿਆ ਜੇਕਰ ਦਸ ਤੋਲੇ ਦੀ ਹਰੜ* ਤੇ ਇੱਕ ਮਾਸੇ ਦਾ ਲੌਂਗ ਲੱਭੇ, ਤਾਂ ਸ਼ਾਹਜ਼ਾਦਾ ਰਾਜ਼ੀ ਹੋਵੇ। ਸ਼ਾਹ ਨੇ ਹਰ ਇੱਕ ਮੁਲਕ ਵਿੱਚੋਂ ਢੂੰਡ ਕੀਤੀ, ਪਰ ਏਹ ਚੀਜ਼ਾਂ ਹੋਰ ਕਿਤੋਂ ਨਾ ਮਿਲੀਆਂ। ਓੜਕ ਪੀਰ ਹਸਨ ਅਲੀ ਤੇ ਸ਼ੇਖ ਅਬੂ ਗੰਗੋਹੀ ਚਿਸ਼ਤੀ ਨੇ, ਜੋ ਸੰਮਤ ੧੭੦੫ ਵਿੱਚ ਗੁਰੂ ਹਰਿਰਾਇ ਜੀ ਨਾਲ ਰੱਬ ਦੇ ਘਰ ਦੀ ਚਰਚਾ ਕਰ ਕੇ ਗੁਰੂ ਜੀ ਦੇ ਖ਼ਜਾਨੇ ਵਿੱਚ ਅਮਲੋਕ ਚੀਜਾਂ ਦੇਖ ਗਏ ਸਨ, ਆਕਲ ਖਾਂ ਉਮਰਾਵ ਦਵਾਰਾ ਬਾਦਸ਼ਾਹ ਨੂੰ ਖ਼ਬਰ ਦਿੱਤੀ ਕਿ ਏਹੋ ਜੇਹੀਆਂ ਚੀਜਾਂ ਗਜ ਮੋਤੀ ਅਸੀਂ ਗੁਰੂ ਹਰਿਰਾਇ ਜੀ ਪਾਸ ਦੇਖੇ ਹਨ। ਬਾਦਸ਼ਾਹ ਨੇ ਆਕਲ ਖਾਂ ਤੇ ਗੁਲਬੇਗ ਖਾਂ ਉਮਰਾਉ ਭੇਜੇ। ਉਨ੍ਹਾਂ ਗੁਰੂ ਜੀ ਪਾਸ ਆ ਕਰ ਸ਼ਾਹਜਹਾਂ ਵਲੋਂ ਬੇਨਤੀ ਕੀਤੀ ਤੇ ਦਾਰਾਸ਼ਕੋਹ ਦੇ ਰਾਜ਼ੀ ਹੋਣ ਵਾਸਤੇ ਇਹ ਤਿੰਨੇ ਚੀਜ਼ਾਂ ਮੰਗੀਆਂ। ਗੁਰੂ ਸਾਹਿਬ ਜੀ ਨੇ ਖ਼ਜਾਨਚੀ ਪਾਸੋਂ ਮੰਗਾ ਕੇ ਦੇ ਦਿੱਤੀਆਂ। ਬਾਦਸ਼ਾਹ ਬਹੁਤ ਖ਼ੁਸ਼ੀ ਹੋਇਆ। ਓਸੇ ਹਰੜ ਤੇ ਲੌਂਗ ਨਾਲ ਦਾਰਾ ਰਾਜ਼ੀ ਹੋ ਗਿਆ, ਜਿਸ ਕਰ ਕੇ ਕੱਤਕ ਸੰਮਤ ੧੭੦੭ ਬਿਕ੍ਰਮੀ ਨੂੰ ਦਾਰਾਸ਼ਕੋਹ ਰਾਜ਼ੀ ਹੋ ਕੇ ਲਾਹੌਰ ਨੂੰ ਜਾਂਦਾ ਹੋਯਾ ਗੁਰੂ ਜੀ ਦਾ ਧੰਨਜਵਾਦ ਕਰਣ ਵਾਸਤੇ ਕੀਰਤਪੁਰ ਆਯਾ ਤੇ ਬਹੁਤ ਬਹੁਤ ਅਮੋਲਕ ਰਤਨ ਤੋਹਫੇ ਨਜ਼ਰ ਭੇਟਾ ਕਰ ਕੇ ਗੁਰੂ ਜੀ ਦੇ ਬਚਨ ਸੁਣ ਕੇ ਬਹੁਤ ਖ਼ੁਸ਼ੀ ਹੋਯਾ। ਲੰਗਰ ਵਾਸਤੇ ਜਾਗੀਰ ਦੇਣੀ ਚਾਹੀ, ਪਰ ਗੁਰੂ ਸਾਹਿਬ ਜੀ ਨੇ ਆਖਿਆ, "ਅਸੀਂ ਪਰਮੇਸ਼੍ਵਰ ਦੇ ਲੰਗਰ ਨੂੰ ਕਿਸੇ ਬੰਦੇ ਦੀ ਜਾਗੀਰ ਦਾ ਦੀਨ ਤੇ ਆਸਾਵੰਦ ਕਰਨਾ ਚੰਗਾ ਨਹੀਂ ਸਮਝਦੇ।" ਗੁਰੂ ਸਾਹਿਬ ਜੀ ਦਾ ਏਹ ਬਚਨ ਸੁਣ ਕੇ ਦਾਰਾਸ਼ਕੋਹ ਨੇ ਜਾਣ ਲੀਤਾ ਕਿ ਏਹ ਨਿਰਲੋਭ ਤੇ ਬੇਪਰਵਾਹ ਹਨ। ਫੇਰ ਇੱਕ ਕਸੀਦਾ (ਗੁਰੂ ਦੀ ਉਪਮਾ) ਫ਼ਾਰਸੀ ਵਿੱਚ ਬਣਾ ਕੇ ਗੁਰੂ ਜੀ ਦੀ ਭੇਟਾ ਕੀਤੀ ਤੇ ਸਿਰੋਪਾਉ ਲੈ ਕੇ ਲਾਹੌਰ ਨੂੰ ਗਿਆ।

* ਹਰੜਾਂ ੪ ਤੇ ਲੌਂਗ ੩ ਗਜ ਮੋਤੀ ਕੋਈ ਸਤ ਕਿਸੇ ਦੇਸ ਵਿੱਚੋਂ ਗੁਰੂ ਹਰਿਗੋਬਿੰਦ ਸਾਹਿਬ ਜੀ ਪਾਸ ਤੋਹਫੇ ਲਿਆਯਾ ਸੀ। ਕਹਾਵਤ ਹੈ ਕਿ ਜੇਕਰ ਪੰਜ ਤੋਲੇ ਦੇ ਤੋਲ ਦੀ ਹਰੜ ਹੱਥ ਵਿੱਚ ਲਈ ਜਾਵੇ ਤਾਂ ਜੁਲਾਬ ਲੱਗ ਜਾਂਦਾ ਹੈ, ਤੇ ਲਿਖ਼ਯਾ ਹੈ ਕਿ ਧਨੰਤਰ ਜਦ ਜੰਮਯਾਂ ਸੀ ਤਾਂ ਓਸ ਵਕਤ ਓਸ ਦੇ ਇੱਕ ਹੱਥ ਵਿੱਚ ਹਰੜ ਦੂਜੇ ਵਿੱਚ ਜੋਕ ਸੀ।

## ਰਾਜਿਆਂ ਦਾ ਪ੍ਰਸੰਗ।

ਸੰਮਤ ੧੭੦੬ ਬਿਕ੍ਰਮੀ ਨੂੰ ਰਾਜਾ ਬਿਲਾਸਪੁਰੀਆ, ਹੰਡੂਰੀਆ, ਆਦਿਕ ਗੁਰੂ ਕੇ ਦਰਸ਼ਨ ਨੂੰ ਆਏ। ਰਾਹ ਵਿੱਚ ਕਲਪਣਾ ਕੀਤੀ ਕਿ ਗ਼ਰਮ ਗ਼ਰਮ ਕੜਾਹ ਪ੍ਰਸ਼ਾਦ ਦੇਣ ਤਾਂ ਸੱਚੇ ਸਤਿਗੁਰੂ ਜਾਣਾਂਗੇ। ਏਹ ਤਾਂ ਗੁਰੂ ਕੇ ਦਰਬਾਰ ਵਿੱਚ ਹਰ ਵੇਲੇ ਵਰਤਦਾ ਹੀ ਸੀ। ਓਨ੍ਹਾਂ ਨੂੰ ਮਿਲ ਗਿਆ। ਵੱਡੇ ਖ਼ੁਸ਼ੀ ਹੋਏ। ਦਿਲੋਂ ਸੇਵਕ ਬਣ ਗਏ। ਨਜ਼ਰ ਭੇਟਾ ਦੇ ਕੇ ਸਿਰੋਪਾਉ ਉਪਦੇਸ਼ ਲੈ ਕੇ ਖ਼ੁਸ਼ੀ ਹੋ ਕੇ ਗਏ।

## ਭਾਈ ਗੋਂਦੇ ਦੀ ਕਥਾ

ਇੱਕ ਦਿਨ ਗੁਰੂ ਹਰਿਰਾਇ ਸਾਹਿਬ ਜੀ ਸਭਾ ਵਿੱਚ ਸਿੰਘਾਸਣ ਉੱਤੇ ਜਿਉਂ ਸਵੇਰ ਤੋਂ ਦੋਵੇਂ ਚਰਣ ਸੰਕੋਚ ਕੇ ਬੈਠੇ ਦਿਨ ਢਲ ਗਿਆ, ਪਰ ਜ਼ਰਾ ਭਰ ਏਧਰ ਓਧਰ ਨਾ ਹਿੱਲੇ ਤੇ ਨਾ ਬੋਲੇ। ਸਿੱਖ ਦੇਖ ਦੇਖ ਅਸਚਰਜ ਤੇ ਚੁਪਕੇ ਹੋ ਰਹੇ। ਲਾਂਗਰੀਆਂ ਨੇ ਤਿੰਨ ਵਾਰੀ ਅਰਜ਼ ਕੀਤੀ ਕਿ ਮਹਾਰਾਜ! ਪ੍ਰਸ਼ਾਦਿ ਬਹੁਤ ਠੰਢਾ ਹੋ ਗਿਆ। ਉਨਾਂ ਨੇ ਭੀ ਕੁਛ ਉੱਤ੍ਰ ਨਾ ਦਿੱਤਾ। ਓੜਕ ਨੂੰ ਭਾਈ ਭਾਨੇ ਨੇ ਸੰਗਤ ਦੇ ਪ੍ਰੇਰੇ ਹੋਏ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਏਹ ਕੀ ਲੀਲ੍ਹਾ ਹੈ? ਸੰਗਤ ਦਾ ਸੰਸਾ ਦੂਰ ਕਰੋ।" ਗੁਰੂ ਜੀ ਬੋਲੇ, "ਗੁਰੂ ਕੇ ਸੱਚੇ ਸਿੱਖ ਪ੍ਰੇਮੀ ਭਗਤ ਭਾਈ ਗੋਂਦੇ ਨੇ ਕਾਬਲ ਦੀ ਨਦੀ ਕਿਨਾਰੇ ਇਸ਼ਨਾਨ ਕਰ ਧਿਆਨ ਵਿੱਚ ਮਨ ਇੰਦ੍ਰੇ ਰੋਕ ਕੇ ਸਾਡੇ ਚਰਣ ਫੜ ਰੱਖੇ ਹਨ। ਜੇ ਹਿਲੀਏ ਤਾਂ ਉਸ ਨੂੰ ਖੇਦ ਪਹੁੰਚੇਗਾ।" ਸੰਗਤ ਸੁਣ ਕੇ ਹੱਕੀ ਬੱਕੀ ਰਹੀ। ਓਹ ਦਿਨ ਘੜੀ ਲਿਖ ਰੱਖਿਆ। ਜਦ ਦਿਵਾਲੀ ਪਰ ਸੰਮਤ ੧੭੦੬ ਬਿਕ੍ਰਮੀ ਨੂੰ ਉਸ ਦੇਸ ਦੀ ਸੰਗਤ ਭਾਈ ਗੋਂਦੇ ਨਾਲ ਆਈ ਤਾਂ ਸਿੱਖਾਂ ਦੇ ਪੁੱਛਣੇ ਪਰ ਓਨ੍ਹਾਂ ਦੱਸਿਆ ਕਿ ਠੀਕ ਅਮਕੇ ਮਹੀਨੇ ਅਮਕੇ ਦਿਨ ਭਾਈ ਗੋਂਦਾ ਨਦੀ ਦੇ ਕੰਢੇ ਇਸ਼ਨਾਨ ਕਰ ਧਿਆਨ ਵਿੱਚ ਸਮਾਧੀ ਲਾ ਕੇ ਤਿੰਨ ਪਹਿਰ ਅਡੋਲ ਬੈਠਾ ਰਿਹਾ ਸੀ। ਇਹ ਬਾਤ ਓਧਰੋਂ ਸੁਣ ਕੇ ਏਧਰੋਂ ਗੁਰੂ ਕਾ ਅਚੱਲ ਬੈਠਣਾ ਸੁਣ ਕੇ ਪਰਸਪਰ ਸਭ ਸਿੱਖਾਂ ਨੂੰ ਗੁਰੂ ਜੀ ਪਰ ਸੱਚੀ ਈਸ਼੍ਵਰੀ ਭਾਵਨਾਂ ਹੋ ਗਈ।

## ਮਾਈ ਦਾ ਤੇ ਰਾਣੇ ਦਾ ਪ੍ਰਸੰਗ।

ਜਦ ਸਰਬ ਦੇਸਾਂ ਦੀ ਬਹੁਤ ਸੰਗਤ ਗੁਰੂ ਜੀ ਪਾਸ ਆਈ, ਤਾਂ ਇੱਕ ਬ੍ਰਿਧਾ ਬਹੁਤ ਗ਼ਰੀਬਣੀ ਸੀ। ਓਸ ਨੇ ਕੱਤਣ ਕੱਤ ਕੇ ਇੱਕ ਚਾਦਰ ਤਿੰਨਪਟੀ ਗੁਰੂ ਜੀ ਵਾਸਤੇ ਲਿਆਂਦੀ। ਦੋ ਰੋਟੀਆਂ ਪਕਾਈਆਂ ਉੱਤੇ ਖੰਡ ਘੀ ਪਾ ਕੇ ਲੈ ਆਈ। ਮਨ ਵਿੱਚ ਅਤੀ ਪ੍ਰੇਮ ਤੇ ਵਾਸ਼ਨਾ ਏਹ ਧਾਰੀ ਕਿ ਗੁਰੂ ਜੀ ਏਹ ਰੋਟੀ ਛਕਣ, ਚਾਦਰ ਓੜਣ, ਤਾਂ ਮੇਰੀ ਕਾਮਨਾ ਪੂਰੀ ਹੋਵੇ। ਗੁਰੂ ਜੀ ਪਾਸ ਸੰਗਤ ਤੇ ਗੁਰੂ ਕੇ ਜੋਧਿਆਂ ਦੀ ਭੀੜ ਦੇਖ ਕੇ ਦੂਰ ਖੜੀ ਹੋ ਰਹੀ। ਇੱਕ ਮਨ ਹੋ ਕੇ ਲੱਗੀ ਅਰਾਧਣ। ਪ੍ਰੇਮ ਵਿੱਚ ਐਡੀ ਬਜਾਕਲ ਹੋਈ, ਜੋ ਨੇਤ੍ਰਾਂ ਥੀਂ ਜਲ ਚੱਲ ਪਿਆ। ਏਹੋ ਕਹੇ ਜੇ ਤੁਸੀਂ ਸਤਿਗੁਰੂ ਜਾਣੀ ਜਾਣ ਹੋ ਤਾਂ ਜਿਕੂੰ ਕਰਮਾਂ ਬਾਈ ਦੀ ਖਿੱਚੜੀ, ਭੀਲਣੀ ਦੇ ਬੇਰ, ਬਿਦਰ ਦਾ ਸਾਗ ਛਕਦੇ ਰਹੇ ਹੋ, ਮੇਰੀ ਰੋਟੀ ਛਕੋ। ਫੇਰ ਆਪੇ ਆਖੇ, ਭਲਾ ਜਿਨ੍ਹਾਂ ਦੇ ਅੱਗੇ ਵੱਡੇ ਵੱਡੇ ਸੇਠ ਸ਼ਾਹੂਕਾਰ, ਰਾਜੇ, ਸਰਦਾਰ ਅਨੇਕ ਪ੍ਰਕਾਰ ਦੇ ਪਦਾਰਥ ਅਰਪਦੇ ਹਨ, ਓਹ ਮੇਰੀ ਗ਼ਰੀਬਣੀ ਦੀ ਚਾਦਰ ਰੋਟੀ ਕਦੋਂ ਪਸੰਦ ਕਰਦੇ ਹਨ? ਗੁਰੂ ਜੀ ਦੇ ਮਨ ਨੂੰ ਓਸ ਦੇ ਪ੍ਰੇਮ ਨੇ ਐਡੀ ਖਿੱਚ ਕੀਤੀ ਕਿ ਘੋੜਾ ਮੰਗਾ ਕੇ ਸ਼ਿਕਾਰ ਜਾਣ ਲਈ ਤਿਆਰ ਹੋ ਕੇ ਦੀਵਾਨ ਵਿੱਚੋਂ ਉੱਠ ਕੇ ਓਸੇ ਮਾਈ ਪਾਸ ਆ ਖਲੋਤੇ। ਬਚਨ ਕੀਤਾ, "ਸ਼ਿਕਾਰ ਚੱਲੇ ਹਾਂ, ਭੁੱਖ ਲੱਗੀ ਹੋਈ ਹੈ। ਐਸ ਵੇਲੇ ਕੁਛ ਛਕਣ ਨੂੰ ਮਿਲੇ ਤਾਂ ਚੰਗਾ ਹੈ।" ਓਸ ਮਾਈ ਨੇ ਝਟ ਪਟ ਰੋਟੀ ਅੱਗੇ ਰੱਖ ਦਿੱਤੀ, ਓਥੇ ਖਲੋਤੇ ਹੀ ਛਕਣ ਲਗ ਪਏ। ਓਹ ਮਾਈ ਤਾਂ ਧੰਨਜ ਸਤਿਗੁਰੂ! ਧੰਨਜ ਸਤਿਗੁਰੂ! ਬੋਲਦੀ ਹੋਈ ਫੁੱਲ ਕੇ ਭੜੋਲਾ ਹੋ ਗਈ। ਨਿਸਚੇ ਕੀਤਾ ਕਿ ਸੱਚਮੁਚ ਗੁਰੂ ਅੰਤਰਜਾਮੀ ਗ਼ਰੀਬ ਨਿਵਾਜ਼ ਹਨ। ਫੇਰ ਚਾਦਰ ਵੀ ਉੱਤੇ ਲੈ ਕੇ ਬਹੁਤ ਸਲਾਹੀ। ਸੰਗਤ ਵੇਖ ਕੇ ਹੱਕੀ ਬੱਕੀ ਰਹਿ ਗਈ। ਮਾਈ ਨੇ ਸੀਤ ਪ੍ਰਸ਼ਾਦਿ ਛਕਿਆ ਤਾਂ ਕਪਾਟ ਖੁੱਲ੍ਹ ਗਏ। ਹੁਣ ਤੱਕ ਮਾਈ ਸਰਖਾਨਾ ਪਿੰਡ ਓਸ ਦੀ ਸੰਤਾਨ ਦਾ ਮਾਲਵੇ ਦੇਸ ਵਿੱਚ ਉੱਘਾ ਹੈ।

ਓਸ ਸਮੇਂ ਕੁਠਾੜ ਵਾਲਾ ਰਾਣਾਂ ਗੁਰੂ ਜਸ ਸੁਣ ਕੇ ਪਾਲਕੀ ਵਿੱਚ ਪੈ ਕੇ ਗੁਰੂ ਜੀ ਦੀ ਸ਼ਰਨ ਆਯਾ। ਓਹ ਝੋਲੇ ਦੀ ਬੀਮਾਰੀ ਨਾਲ ਬਹੁਤ ਦੁਖੀ ਸੀ। ਗੁਰੂ ਕੀ ਕ੍ਰਿਪਾ ਨਾਲ ਘੋੜੇ ਦਾ ਅਸਵਾਰ ਹੋ ਕੇ ਘਰ ਗਿਆ। ਬਲਕਿ ਉਸ ਦੇ ਸੱਤ੍ਰ ਬਰਸ ਦੀ ਉਮਰ ਵਿੱਚ ਗੁਰੂ ਕੀ ਦਯਾ ਨਾਲ ਪੁੱਤ੍ਰ ਭੀ ਹੋ ਗਿਆ। ਤਾਂ ਹੀ ਓਸ ਦੇ ਪੜਪੋਤ੍ਰੇ ਭੂਪਚੰਦ ਤੱਕ ਗੁਰੂ ਜੀ ਨੂੰ ਮੰਨਦੇ ਰਹੇ।

## ਸੰਗਤ ਤੇ ਹਾਥੀ ਬਦਲੇ ਰਾਜੇ ਦਾ ਪ੍ਰਸੰਗ

ਗੁਰੂ ਹਰਿਰਾਇ ਜੀ ਦੇ ਪਾਸ ਹਰ ਵੇਲੇ ਸੰਗਤਾਂ ਦੀ ਆਵਾਜਾਈ ਰਹਿਣੇ ਕਰ ਮੇਲਾ ਲਗਾ ਰਹੇ। ਮਾਇਆ ਅਨਗਣਿਤ ਪਈ ਆਵੇ। ਕੋਈ ਆਖੇ, "ਵੀਹ ਵਰਹੇ ਮੇਰੀ ਇਸਤ੍ਰੀ ਨੂੰ ਕੁਛ ਨਹੀਂ ਜੰਮਯਾ, ਸ੍ਰੀ ਗੁਰੂ ਜੀ ਦੀ ਮੰਨਤ ਕੀਤੀ ਤਾਂ ਹੁਣ ਦੋ ਭੁਜੰਗੀ ਹੋ ਪਏ। ਏਨ੍ਹਾਂ ਦਾ ਦਸਵੰਧ ਤੇ ਕਾਰ ਭੇਟ ਦੇਣੀ ਹੈ।" ਕੋਈ ਕਹੇ, "ਮੇਰੇ ਪੰਜ ਪੁੱਤ੍ਰ ਹੋ ਕੇ ਮਰ ਗਏ ਸੇ। ਗੁਰੂ ਕੀ ਮੰਨਤ ਕੀਤੀ, ਤਾਂ ਹੁਣ ਚਾਰ ਜੀਉਂਦੇ ਸਿੱਖਣੀ ਪਿੱਛੇ ਲੱਗੇ ਹਨ। ਓਨ੍ਹਾਂ ਦੀ ਸੁਖਣਾ ਤੇ ਕਾਰ ਭੇਟ ਦੇਣ ਆਏ ਹਾਂ।" ਕੋਈ ਕਹੇ, "ਚੋਰੀ ਹੋ ਗਈ ਸੀ। ਸਾਰੀ ਦੌਲਤ ਗੁਰੂ ਜੀ ਨੇ ਮੁੜਾ ਦਿੱਤੀ। ਉਸ ਵਿੱਚੋਂ ਚੌਥਾ ਹਿੱਸਾ ਦੇਣਾ ਹੈ।" ਏਸੇ ਪ੍ਰਕਾਰ ਅਪਾਰ ਭਾਂਤ ਦੇ ਮਨੋਰਥ ਗੁਰੂ ਕ੍ਰਿਪਾ ਤੇ ਸਿੱਧ ਹੋਏ ਪ੍ਰਗਟ ਕਰ ਕੇ ਸਿੱਖ ਅਰਦਾਸਾਂ ਕਰਾਉਣ ਤੇ ਮੇਵੜੇ ਨਾਉਂ ਲੈ ਲੈ ਕਾਰਜ ਸਿੱਧ ਹੋਏ ਦਾ ਨਿਰਣਾ ਕਰ ਕਰ ਅਰਦਾਸ ਕਰਦੇ ਜਾਵਣ। ਨਕਦੀ, ਗੈਹਣੇ, ਬਸਤ੍ਰ, ਘੋੜੇ, ਗਊਆਂ, ਬੈਲ ਸਿੱਖਾਂ ਨੇ ਚੜ੍ਹਾਏ।

ਓਸ ਸਮੇਂ ਰਾਜੇ ਬਾਜ਼ ਬਹਾਦਰ ਦਾ ਹਾਥੀ ਅਤਿ ਸੁੰਦਰ ਗੁਣਾਂ ਦਾ ਮੰਦਰ ਚਾਂਦੀ ਦੇ ਹੌਦੇ ਸਮੇਤ ਅਰਦਾਸ ਹੋਯਾ। ਗੁਰੂ ਜੀ ਪਾਸ ਪਦਾਰਥ ਆਉਂਦਾ ਦੇਖ ਕੇ ਪਰਬਤੀ ਰਾਜਯਾਂ ਦੇ ਨੇਤ੍ਰ ਫੱਟ ਗਏ। ਦੀਪ ਚੰਦ ਕਹਿਲੂਰੀ ਤੇ ਗਜੇ ਸਿੰਘ ਹੰਡੂਰੀ ਨੇ ਸਲਾਹ ਕੀਤੀ ਕਿ ਗੁਰੂ ਜੀ ਪਸੋਂ ਹਾਥੀ ਮੰਗੀਏ। ਦੇ ਦੇਣਗੇ ਤਾਂ ਚੰਗਾ ਨਾ ਦੇਣਗੇ, ਤਾਂ ਖ਼ਜ਼ਾਨਾ ਲੁੱਟ ਲਓ। ਆਪਣੀ ਆਪਣੀ ਫੌਜ ਨਾਲ ਕੀਰਤਪੁਰ ਆ ਉੱਤਰੇ। ਦੂਜੇ ਦਿਨ ਦੀਵਾਨ ਵਿੱਚ ਦਰਸ਼ਨ ਕਰਣ ਆਏ ਤਾਂ ਗੁਰੂ ਸਾਹਿਬ ਜੀ ਜਿਗਾ, ਕਲਗੀ, ਕੁੰਡਲ ਨਵਰਤਨੀ, ਕੰਠਾ ਭਵੱਟੇ, ਮੋਤੀ ਮਾਲਾ ਪਹਿਨੇ ਹੋਏ ਕਾਰ ਚੋਬੀ ਮਖ਼ਮਲੀ ਮਸਨਦ ਉੱਤੇ ਬੈਠੇ ਸੇ। ਮੋਤੀ ਦੀ ਤੇ ਮੁਕਤੇਸ਼ੀ ਝਾਲਰ ਵਾਲਾ ਝੱਮਝੱਮ ਕਰਦਾ ਚੰਦੋਆ ਗੰਗਾ ਜਮਨੀ ਚੋਬਾਂ ਚੌਰ ਢੁਰਦਾ, ਦੋ ਹਜ਼ਾਰ ਸੂਰਬੀਰ ਸਨਧਬੱਧ ਸ਼ਸਤ੍ਰਾਂ ਬਸਤ੍ਰਾਂ ਨਾਲ ਝੱਕਾ ਝੱਕ ਤਜਾਰ ਬੈਠੇ ਦੇਖ ਕੇ ਰਾਜ ਦੰਗ ਹੋ ਗਏ। ਨਜ਼ਰ ਭੇਟਾ ਦੇ ਕੇ ਬੈਠੇ ਤਾਂ ਗੁਰੂ ਜੀ ਨੇ ਕੁਸ਼ਲ ਅਨੰਦ ਪੁੱਛ ਕੇ ਸਤਸੰਗ ਦੇ ਪ੍ਰਸੰਗ ਚਲਾ ਕੇ ਰਮਜ਼ਾਂ ਸਮਝਾ ਕੇ ਉਨ੍ਹਾਂ ਨੂੰ ਸ਼ਰਮਿੰਦੇ ਕੀਤਾ। ਫੇਰ ਚੰਗੀ ਤਰ੍ਹਾਂ ਗੁਮਾਨ ਗਾਰਨ ਲਈ ਬਚਨ ਕੀਤਾ, "ਤੁਹਾਡੇ ਨਾਲ ਪਹਿਲਵਾਨ ਵੱਡੇ ਵੱਡੇ ਹਨ। ਚਲੋ ਸਿੱਖਾਂ ਨਾਲ ਦੋ ਹੱਥ ਕਰਾ ਕੇ ਤਮਾਸ਼ਾ ਦੇਖੀਏ।" ਅਖਾੜੇ ਵਿੱਚ ਆ ਘੁਲਾਏ ਚਾਰ ਜੁੱਟ ਘੁਲੇ। ਰਾਜਿਆਂ ਦੇ ਚਾਰੇ ਢਾਹੇ। ਤਦੋਂ ਕੁਛ ਤਾਂ ਰਾਜਿਆਂ ਨੇ ਹੇਠੀ ਹੋਈ ਸਮਝੀ। ਕੁਛ ਸਿੱਖਾਂ ਪਾਸੋਂ ਡਰੇ, ਜੋ ਐਨ ਬੀਰ ਰਸ ਦੀਆਂ ਮੂਰਤਾਂ ਬੈਠੇ ਸੇ। ਗੁਰੂ ਕੇ ਚਰਣ ਫੜ ਲੀਤੇ, ਅੱਖਾਂ ਉਤਾਹਾਂ ਨਾ ਕਰ ਸਕੇ। ਕਿਉਂਕਿ ਉਨ੍ਹਾਂ ਦੀ ਬੁੱਧੀ ਨੇ ਉਨ੍ਹਾਂ ਨੂੰ ਲੱਜਜਾਵਾਨ ਕਰ ਦਿੱਤਾ। ਕਿਉਂਕਿ ਉਨ੍ਹਾਂ ਦੇ ਵੱਡਿਆਂ ਨੂੰ ਗੁਰੂ ਹਰਿਗੋਬਿੰਦ ਜੀ ਨੇ ਗੁਵਾਲੀਅਰ ਦੇ ਕਿਲ੍ਹੇ ਵਿੱਚੋਂ ਕੱਢਿਆ ਸੀ। ਗੁਰੂ ਜੀ ਨੇ ਫੇਰ ਭੀ ਉਨ੍ਹਾਂ ਨੂੰ ਸਿਰੋਪਾਉ ਦੇ ਕੇ ਵਿਦਾ ਕੀਤਾ।

## ਭਗਤ ਭਗਵਾਨ ਦਾ ਪ੍ਰਸੰਗ।

ਸੰ: ੧੭੦੭ ਬਿਕ੍ਰਮੀ ਨੂੰ ਭਗਤਗਿਰ ਗੁਸਾਈਂ ਬੋਧ ਗਯਾ ਦੇ ਮਹੰਤ ਨੇ ਆਪਣੀ ਜਮਾਤ ਅਤੇ ਹੋਰ ਅਨੇਕ ਮਹੰਤਾਂ ਸਮੇਤ ਜੁਵਾਲਾ ਮੁਖੀ ਦੇ ਦਰਸ਼ਨ ਕਰਣ ਜਾਂਦੇ ਹੋਏ ਗੁਰੂ ਕਾ ਜਸ ਸੁਣ ਕੇ ਕੀਰਤਪੁਰ ਜਾ ਡੇਰਾ ਪਾਇਆ। ਮਨ ਵਿੱਚ ਥਾਪਿਆ ਜਿਕੂੰ ਸਿੱਖ ਆਖਦੇ ਹਨ ਗੁਰੂ ਅਵਤਾਰ ਹੈ। ਜੇ ਸਾਨੂੰ ਵਿਸ਼ਨੂੰ ਜੀ ਦੇ ਸਰੂਪ ਵਿੱਚ ਦਰਸ਼ਨ ਹੋਵੇ ਤੇ ਗ਼ਰਮ ਗ਼ਰਮ ਕੁਛ ਛਕਾਉਣ ਤਾਂ ਗੁਰੂ ਜੀ ਨੂੰ ਅਜ਼ਮਤ ਵਾਲੇ ਜਾਣਾਂਗੇ। ਨੌਮੀ ਰਾਸ ਵਿੱਚ ਲਿਖ਼ਜਾ ਹੈ, ਜਦ ਓਹ ਦਰਸ਼ਨ ਨੂੰ ਆਏ ਤਾਂ ਐਨ ਬਿਸ਼ਨ ਰੂਪ ਗੁਰੂ ਦੇ ਦਰਸ਼ਨ ਹੋਏ ਤੇ ਕੜਾਹ ਪ੍ਰਸ਼ਾਦਿ ਮਿਲਿਆ। ਗੁਰੂ ਜੀ ਦੇ ਬਚਨ ਸੁਣ ਕੇ ਓਨ੍ਹਾਂ ਦਾ ਮਨ ਕੋਇਲ ਦੇ ਬੱਚੇ ਵਾਂਗੂੰ ਗੁਰੂ ਵੰਨੀ ਫਿਰ ਆਯਾ ਤੇ ਗੁਰੂ ਜੀ ਦੇ ਚਰਨ ਫੜ ਲੀਤੇ। ਬੇਨਤੀ ਕੀਤੀ, "ਆਪਣੇ ਸਿੱਖ ਬਣਾਓ!" ਗੁਰੂ ਜੀ ਨੇ ਓਨ੍ਹਾਂ ਦੀ ਅਧਕ ਸ਼ਰਧਾ ਪ੍ਰੀਤ ਵੇਖ ਕਰ ਚਰਣਾਮ੍ਰਿਤ ਤੇ ਸਤਨਾਮ ਦਾ ਉਪਦੇਸ਼ ਦੇ ਕਰ ਬਚਨ ਕੀਤਾ 'ਭਗਤ ਵਛਲ ਦਰਗਹਿ ਪਰਵਾਣ।' ਓਸੇ ਘੜੀ ਤੋਂ ਭਗਤਗਿਰ ਦਾ ਨਾਮ ਭਗਤ ਭਗਵਾਨ ਉੱਘਾ ਹੋ ਗਿਆ। ਸਾਥੀ ਸਭ ਗੁਰੂ ਘਰ ਦੇ ਸਾਧੂ ਬਣ ਗਏ, ਜਿਨ੍ਹਾਂ ਦੇ ਤਿੰਨ ਸੌ ਸੱਠ ਡੇਰੇ ਹੁਣ ਪਟਨੇ ਦੇ ਜ਼ਿਲੇ ਵਿੱਚ ਹਨ ਤੇ ਭਗਤ ਭਗਵਾਨ ਦੀ ਗੱਦੀ ਦਾਨਾਪੁਰ ਵਿੱਚ ਹੈ। ਕੁਛ ਦਿਨ ਗੁਰੂ ਜੀ ਪਾਸ ਰਹੇ, ਸਤਸੰਗ ਕੀਤਾ ਗੁਰੂ ਘਰ ਦੀ ਮਰਯਾਦਾ ਸਿੱਖੀ। ਜਵਾਲਾ ਮੁਖੀ ਦੀ ਯਾਤ੍ਰਾ ਦੇ ਥਾਉਂ ਦੇਹਰੇ ਬਾਬੇ ਨਾਨਕ ਦੀ ਜਾਤ੍ਰਾ ਕਰ ਕੇ ਬੇਦੀ ਮੇਹਰ ਚੰਦ ਨੂੰ ਮਿਲ ਕਰ ਆਪਣੇ ਦੇਸ਼ ਵਿੱਚ ਜਾ ਕੇ ਬਹੁਤ ਸਿੱਖੀ ਫੈਲਾਈ।

## ਦਾਰਾਸ਼ਕੋਹ ਦੀ ਭੇਟਾ, ਕਰਤਾਰਪੁਰ ਅੰਮ੍ਰਿਤਸਰ ਜਾਣਾ।

ਸੰ: ੧੭੦੮ ਬਿਕ੍ਰਮੀ ਨੂੰ ਸੰਗਤਾਂ ਦੀ ਪ੍ਰਾਰਥਨਾਂ ਮੰਨ ਕੇ ਅੰਮ੍ਰਿਤਸਰ ਦੇ ਦਰਸ਼ਨ ਇਸ਼ਨਾਨ ਕਰਨ ਵਾਸਤੇ ਸਾਰੇ ਕੁਟੰਬ ਸਮੇਤ ਗੁਰੂ ਸਾਹਿਬ ਜੀ ਕੀਰਤਪੁਰੋਂ ਚੱਲ ਕਰ ਦੁਆਬੇ ਦੇਸ਼ ਵਿੱਚ ਵੱਡੀ ਬਹਿਲੀ ਪਿੰਡ ਜਾ ਉੱਤਰੇ। ਦਾਰਾਸ਼ਕੋਹ ਦੇ ਭੇਜੇ ਹੋਏ ਮਾਤਬਰ ਏਥੇ ਜਾ ਕੇ ਮਿਲੇ। ਬੂਟੇਸ਼ਾਹ ਨੇ ਲਿਖਿਆ ਕਿ ਦੋ ਘੋੜੇ ਕੀਮਤੀ ਸੋਨੇ ਚਾਂਦੀ ਦੀ ਕਾਠੀ ਵਾਲੇ ਮੋਤੀ ਮਾਲਾ ਜਿਗਾ ਕਲਗੀ ਕੁਛ ਨਕਦੀ ਦਾਰਾਸ਼ਕੋਹ ਨੇ ਗੁਰੂ ਹਰਿਰਾਇ ਜੀ ਦੀ ਨਜ਼ਰ ਭੇਜੇ, ਕਿਉਂਕਿ ਦਾਰਾਸ਼ਕੋਹ ਫ਼ਕੀਰਾਂ ਦਾ ਦੋਸਤ ਹੋਣੇ ਕਰ ਫ਼ਕੀਰਾਂ ਨੂੰ ਬਹੁਤ ਮੰਨਦਾ ਸੀ। ਹਿੰਦੂ ਮੁਸਲਮਾਨ ਦਾ ਪੱਖ ਓਸ ਦੇ ਨਹੀਂ ਸੀ। ਖ਼ਾਸ ਕਰ ਗੁਰੂ ਹਰਿਰਾਇ ਜੀ ਤੋਂ ਉਸ ਨੂੰ ਕੋਈ ਜੜੀ ਮਿਲੀ, ਜਿਸ ਨਾਲ ਓਸ ਦਾ ਰੋਗ ਟੁੱਟ ਗਿਆ ਸੀ। ਮਾਤਬਰਾਂ ਦਵਾਰੇ ਆਪਣੇ ਬਾਦਸ਼ਾਹ ਹੋਣ ਦੀ ਗੁਰੂ ਤੋਂ ਅਸੀਸ ਚਾਹੀ। ਗੁਰੂ ਜੀ ਨੇ ਦਾਰੇ ਦੇ ਮਾਤਬਰਾਂ ਨੂੰ ਧਰਮ ਦਾ ਉਪਦੇਸ਼ ਦੇ ਵਿਦਾ ਕਰ ਕੇ ਹਰੀਆਂ ਵੇਲਾਂ ਪਿੰਡ ਜਾ ਰੌਣਕ ਕੀਤੀ। ਤਿੰਨ ਦਿਨ ਓਥੇ ਠਹਿਰ ਕੇ ਬਹੁਤ ਲੋਕਾਂ ਦਾ ਉਧਾਰ ਕੀਤਾ। ਓਥੋਂ ਅੱਗੇ ਭੁੰਗਰਨੀ, ਬੰਬੇਲੀ ਆਦਿਕ ਅਨੇਕ ਪਿੰਡਾਂ ਦੇ ਲੋਕਾਂ ਨੂੰ ਸੁਮੱਤੇ ਲਾਉਂਦੇ ਹੋਏ ਕਰਤਾਰਪੁਰ ਸ਼ੈਹਰ ਤੋਂ ਮੀਲ ਭਰ ਬਾਹਰ ਦੱਖਣ ਵੰਨੀ ਜਾ ਉੱਤਰੇ, ਜਿੱਥੇ ਹੁਣ ਮੰਜੀ ਸਾਹਿਬ ਤੇ ਟਾਹਲੀ ਦਾ ਬੂਟਾ ਪੂਜਨੀਕ ਹੈ। ਓਥੇ ਉਸ ਦੇ ਨੇੜੇ ਇੱਕ ਫ਼ਕੀਰ ਦੀ ਕਬਰ ਦਾ ਮੇਲਾ ਭਰਦਾ ਹੈ। ਧੀਰਮੱਲ ਓਥੇ ਆ ਕੇ ਮਿਲਿਆ। ਘੋੜਿਆਂ ਨੂੰ ਘਾਸ ਦਾਣਾ ਲੰਗਰ ਵਾਸਤੇ ਰਸਦ ਭੇਜੀ। ਦਾਰਾਸ਼ਕੋਹ ਦੀ ਸ਼ਰਧਾ ਗੁਰੂ ਜੀ ਵੱਲ ਦੇਖ ਕੇ ਧੀਰਮੱਲ ਭੀ ਗੁਰੂ ਜੀ ਦੀ ਬਹੁਤ ਖ਼ੁਸ਼ਾਮਦ ਕਰਨ ਲੱਗ ਪਿਆ। ਭਾਵੇਂ ਅੰਦਰੋ ਤਾਂ ਆਪਣਾ ਹੱਕ ਗੱਦੀ ਸਮਝ ਕੇ ਦੁਖੀ ਸੀ, ਪਰ ਉਤਲੇ ਮਨੋਂ ਗੁਰੂ ਜੀ ਨਾਲ ਪਿਆਰ ਰੱਖਦਾ ਰਿਹਾ। ਪੰਦਰਾਂ ਦਿਨ ਓਥੇ ਰਹਿ ਕੇ ਗੁਰੂ ਸਾਹਿਬ ਜੀ ਨੇ {ਪਾ:੭ ਛੇ ਮਹੀਨੇ ਅੰਮ੍ਰਿਤਸਰ ਰਹੇ} ਦੀਪਮਾਲਾ ਅੰਮ੍ਰਿਤਸਰ ਜਾ ਕੀਤੀ। ਗੁਰੂ ਜੀ ਦਾ ਆਗਮਨ ਸੁਣ ਦਰਸ਼ਨ ਨੂੰ ਅੰਮ੍ਰਿਤਸਰ ਇਸ਼ਨਾਨ ਕਰਨ ਲਈ ਬਹੁਤ ਸੰਗਤਾਂ ਆਈਆਂ। ਵੱਡਾ ਭਾਰੀ ਮੇਲਾ ਹੋਯਾ। ਛੇ ਮਹੀਨੇ ਗੁਰੂ ਸਾਹਿਬ ਜੀ ਅੰਮ੍ਰਿਤਸਰ ਰਹੇ। ਸੰਗਤਾਂ ਦੀ ਆਵਾਜਾਈ ਹਰ ਵੇਲੇ ਰਹਿਣੇ ਕਰ ਬਹੁਤ ਰੌਣਕ ਬਣੀ ਰਹੀ। ਗੁਰੂ ਜੀ ਸਿੱਖਾਂ ਦੀ ਕਾਮਨਾ ਪੂਰੀ ਕਰਦੇ ਰਹੇ।

## ਭਾਈ ਭਗਤੂ ਦਾ ਚਲਾਣਾ ਤੇ ਨੂਰ ਮਹਿਲ, ਡਰੌਲੀ ਜਾਣਾ

ਧੀਰਮੱਲ ਦੇ ਪ੍ਰੇਰੇ ਹੋਏ ਗੁਰੂ ਜੀ ਸੰਮਤ ੧੭੦੯ ਬਿਕ੍ਰਮੀ ਦੀ ਵੈਸਾਖੀ ਨੂੰ ਕਰਤਾਰਪੁਰ ਆ ਕੇ ਦਸ ਮਹੀਨੇ ਰਹੇ, ਗੁਰੂ ਕੇ ਪ੍ਰਤਾਪ ਨਾਲ ਓਥੇ ਭੀ ਸੰਗਤ ਦੇ ਕੱਠ ਹੋਣੇ ਕਰ ਬਹੁਤ ਪਦਾਰਥ ਆਇਆ, ਸੋ ਗੁਰੂ ਜੀ ਨੇ ਸਭ ਧੀਰਮੱਲ ਨੂੰ ਦੇ ਦਿੱਤਾ। ਏਸੇ ਸਾਲ ਭਾਈ ਭਗਤੂ ਦਾ ਚਲਾਣਾ ਕਰਤਾਰਪੁਰ ਹੋਯਾ, ਗੁਰੂ ਜੀ ਨੇ ਆਪਣੇ ਹੱਥ ਨਾਲ ਓਸ ਦਾ ਦਾਹ ਕੀਤਾ ਅਤੇ ਭਾਈ ਭਗਤੂ ਦੀ ਬਹੁਤ ਮਹਿਮਾ ਵਰਨਣ ਕੀਤੀ। ਓਸ ਦੇ ਬੇਟੇ ਭਾਈ ਜੀਉਣ ਨੂੰ ਪੱਗ ਦੁਸ਼ਾਲਾ ਦੇ ਕੇ ਭਗਤੂ ਦੇ ਥਾਂ ਮਾਲਵੇ ਦਾ ਮਸੰਦ ਕਾਇਮ ਕੀਤਾ। ਮਲਵਈ ਸਿੱਖਾਂ ਦੀ ਬੇਨਤੀ ਮੰਨ ਕੇ ਮਾਲਵੇ ਦੀ ਰਮਤ ਕਰਣ ਲਈ ਚੜ੍ਹਦੇ ਸੌਣ ਗੁਰੂ ਜੀ ਕਰਤਾਰਪੁਰੋਂ ਚੱਲ ਕੇ ਦੂਜੇ ਦਿਨ ਨੂਰਮਹਿਲ ਦੀਵਾਨ ਭਵਾਂਗਿਰ ਬ੍ਰਾਹਮਨ ਦੇ ਬਾਗ਼ ਵਿੱਚ ਜਾ ਉੱਤਰੇ। ਗੁਰੂ ਕਾ ਚੋਬਦਾਰ ਉਸ ਨੂੰ ਬੁਲਾਉਣ ਗਿਆ। ਓਸ ਨੇ ਆਪ ਨੇ ਆਦਮੀ ਹੱਥ ਅੰਦਰੋਂ ਕਹਿ ਭੇਜਿਆ ਦੀਵਾਨ ਸੁੱਤਾ ਪਿਆ ਹੈ। ਗੁਰੂ ਜੀ ਭਵਿਖਤ ਦੇ ਗਿਆਤਾ ਸਨ ਆਪ ਨੇ ਸੁਣ ਕੇ ਫੁਰਮਾਇਆ ਉਸ ਨੂੰ ਸੁੱਤਾ ਰਹਿਣ ਦਿਓ ਡੇਰਾ ਤੋਰੋ। ਏਹ ਖ਼ਬਰ ਸੁਣ ਕੇ ਫਤੇਸ਼ਾਹ ਫ਼ਕੀਰ ਨੇ; ਜੋ ਔਲੀਆ ਮੰਨਿਆ ਹੋਇਆ ਓਥੇ ਰਹਿੰਦਾ ਸੀ, ਗੁੜ ਦੀ ਭੇਲੀ ਰੁਪਯਾ ਲੈ ਕੇ ਪੰਚਾਇਤ ਨਾਲ ਗੁਰੂ ਕੇ ਚਰਨ ਆ ਫੜੇ। ਦਾਣਾ ਘਾਸ ਰਸਦ ਸਭ ਚਲੀ ਆਈ। ਭਾਵੇਂ ਓਹਨਾਂ ਬਥੇਰੀ ਸੇਵਾ ਕੀਤੀ ਪਰ ਲਿਖਿਆ ਹੈ ਦੀਵਾਨ ਨੂੰ ਸੱਪ ਨੇ ਡੰਗਿਆ, ਸੁਤਾ ਹੀ ਰਿਹਾ। ਫੇਰ ਤਾਂ ਇੱਕ ਨੂਰਮਹਿਲ ਦੇ ਚਾਰ ਨੂਰਮਹਿਲ ਹੋ ਕੇ ਗੁਰੂ ਜੀ ਕੀ ਟਹਿਲ ਵਿੱਚ ਹਾਜ਼ਰਾ ਹਜ਼ੂਰ ਰਹਿਣ ਲੱਗੇ। ਦੁੱਧਾਂ ਦੇ ਗੜਵੇ ਤੇ ਰਸਦਾਂ ਰੁਪਏ ਚਲੇ ਆਉਣ। ਓਥੋਂ ਦੇ ਸਿੱਖ ਗੁਰੂ ਜੀ ਨੂੰ; ਜਿੱਥੇ ਗੁਰੂ ਅਮਰਦੇਵ ਜੀ ਰਹਿ ਆਏ ਸਨ, ਓਸੇ ਧਰਮਸ਼ਾਲਾ ਵਿੱਚ ਲੈ ਗਏ। ਫਤੇਸ਼ਾਹ ਨੇ ਜੋ ਜੋ ਪ੍ਰਸ਼ਨ ਕੀਤੇ, ਗੁਰੂ ਜੀ ਨੇ ਐਸੇ ਉੱਤਰ ਦਿੱਤੇ ਜੇ ਉਸ ਦੇ ਸਮੇਤ ਓਸ ਦੇ ਮੁਰੀਦ ਤੇ ਹੋਰ ਲੋਕ ਹੱਕੇ ਬੱਕੇ ਨਿਰੁਤ੍ਰ ਹੋ ਗਏ। ਓਥੋਂ ਦੇ ਚੌਧਰੀ ਸੂਦ ਦੇ ਪੁੱਤ੍ਰ ਨਹੀਂ ਸੀ। ਓਹ ਸੇਵਾ ਕਰਦਾ ਰਿਹਾ। ਗੁਰੂ ਕੀ ਕ੍ਰਿਪਾ ਨਾਲ ਉਸ ਦੇ ਘਰ ਜਗਤ ਰਾਇ ਬੇਟਾ ਬਹੁਤ ਧਨੀ ਤੇ ਬਹਾਦਰ ਉੱਘਾ ਹੋਇਆ, ਜਿਸ ਦੀ ਸੰਤਾਨ ਵਿੱਚੋਂ ਹੁਣ ਬੁੱਧੂਮਲ ਚੌਧਰੀ ਹੈ।

ਇੱਕ ਕਥਾ ਓਥੋਂ ਦੀ ਇਹ ਉੱਘੀ ਹੈ ਕਿ ਜਗਤਰਾਇ ਦੇ ਪਿਤਾ ਨੂੰ ਗੁਰੂ ਨੇ ਖੂਹ ਲਾਉਣ ਦਾ ਹੁਕਮ ਦਿੱਤਾ, ਓਸ ਨੇ ਖੂਹ ਵਿੱਚ ਆਪਣੇ ਨਾਮ ਦੀ ਇੱਟ ਲਾਈ। ਪਾਣੀ ਖਾਰਾ ਕੌੜਾ ਨਿੱਕਲਿਆ। ਜਦ ਦੂਜੀ ਵਾਰੀ ਫੇਰ ਗੁਰੂ ਜੀ ਨੂਰਮਹਿਲ ਆਏ ਤਾਂ ਓਨ ਗੁਰੂ ਕੇ ਹੁਕਮ ਨਾਲ ਓਹ ਇੱਟ ਕਢਾ ਕੇ ਗੁਰੂ ਕੇ ਨਾਮ ਦੀ ਇੱਟ ਲਵਾਈ ਤਾਂ ਜਲ ਮਿੱਠਾ ਹੋ ਗਿਆ। ਜ਼ਬਰਦਸਤ ਰਾਇ ਓਥੋਂ ਦੇ ਪਾਸੀ ਖੱਤ੍ਰੀ ਨੇ ਬਾਦਸ਼ਾਹ ਦਾ ਬੁਲਬਲ ਚੰਗਾ ਕੀਤਾ। ਬਾਦਸ਼ਾਹ ਨੇ ਇੱਕ ਰੁਪਯਾ ਨਾਲੀਅਰ ਓਸ ਦਾ ਸਾਰੇ ਦੁਆਬੇ ਬਿਸਤ ਵਿੱਚ ਟਕੀਨਾ ਟਿਕਾ ਰੱਖਿਆ ਸੀ। ਜਗਤ ਰਾਇ ਗੁਰੂ ਕੇ ਸਿੱਖ ਨੇ ਨਾ ਦਿੱਤਾ। ਓਨ ਓਸ ਨੂੰ ਔਰੰਗਜ਼ੇਬ ਤੱਕ ਪੁਚਾਇਆ। ਦੇਖੋ ਅੰਧੇਰ ਅਨਜਾਇ ਔਰੰਗੇ ਨੇ ਹੱਥ ਨੱਕ ਕੱਟਣ ਦਾ ਹੁਕਮ ਦੇ ਦਿੱਤਾ। ਜਗਤ ਰਾਇ ਨਾਲ ਚਵੀ ਸਿੱਖ ਹੋਰ ਹੱਥ ਨੱਕ ਕਟਾਉਣ ਨੂੰ ਖੜੇ ਹੋ ਗਏ। ਗੁਰੂ ਕੀ ਕ੍ਰਿਪਾ ਨਾਲ ਉਨ੍ਹਾਂ ਦਾ ਹਠ ਇਤਫਾਕ ਦੇਖ ਕੇ ਔਰੰਗੇ ਨੇ ਸਭ ਸਿੱਖਾਂ ਨੂੰ ਟਕੀਣਾਂ ਮਾਫ਼ ਕਰ ਦਿੱਤਾ। ਏਹੋ ਜੇਹੀਆਂ ਅਨੇਕ ਕਹਾਣੀਆਂ ਓਥੋਂ ਦੇ ਲੋਕ ਗੁਰੂ ਕੀਆਂ ਸੁਣਾਉਂਦੇ ਹਨ। ਨੂਰਮਹਲ ਤੋਂ ਚੱਲ ਕਰ ਪੁਆਧੜੇ ਆਦਿਕ ਅਨੇਕ ਪਿੰਡਾਂ ਦੇ ਲੋਕਾਂ ਦੀ ਕਲਿਆਨ ਕਰਦੇ ਹੋਏ ਗੁਰੂ ਜੀ ਸਤਲੁਜ ਪਾਰ ਹੋ ਸਿੰਘਾਂਵਾਲੇ ਜਾ ਉੱਤਰੇ। ਓਥੋਂ ਅੱਗੇ ਡਰੋਲੀ ਜਾ ਠਹਿਰੇ। ਓਥੇ ਇੱਕ ਮਹੀਨਾ ਠੈਹਰ ਕੇ ਮਾਤਾ ਦਮੋਦਰੀ ਦੀ ਸਮਾਧ ਤੇ ਖੂਹ; ਜੋ ਛੇਵੇਂ ਗੁਰੂ ਵਾਲਾ ਵਿਚਕਾਰ ਪਿਆ ਸੀ ਤਿਆਰ ਕਰਾਏ। ਭਾਵੇਂ ਭਾਈ ਕਲਿਆਣੇ ਦੇ ਪੁੱਤ੍ਰ ਪੋਤ੍ਰੇ ਜੋ ਸੰਘੇ ਜੱਟ ਓਸ ਦੇਸ ਦੇ ਮਸੰਦ ਸਨ ਸੇਵਾ ਕਰਦੇ ਕਰਾਉਂਦੇ ਰਹੇ, ਪਰ ਚੁਫੇਰੇ ਦੇ ਪਿੰਡਾਂ ਵਾਲੇ ਸਿੱਖ ਹੀ ਬਥੇਰੇ ਗੱਡੇ ਭਰ ਭਰ ਰਸਤ ਦੇ ਲਿਆਉਂਦੇ ਤੇ ਮਨ ਦੀ ਮੁਰਾਦ ਪਾਉਂਦੇ ਰਹੇ।

## ਮਾਲਵੇ ਦੇਸ਼ ਦੀ ਰਮਤ ਤੇ ਫੂਲ ਨੂੰ ਵਰ।

ਮਾਲਵੇ ਦੇਸ਼ ਦੇ ਸਿੱਖ ਭਾਈ ਰੂਪਾ, ਜੋਧ, ਕਾਲਾ, ਕਰਮ ਚੰਦ, ਬਾਗ਼, ਭਾਈ ਗੁਰਦਾਸ, ਭੂੰਦੜ ਦੇ ਪੁੱਤ੍ਰ ਬਿਹਾਰੀ ਆਦਿਕ ਨਾਮੀ ਨਾਮੀ ਮਸੰਦਾਂ ਤੇ ਸਿੱਖਾਂ ਦੀ ਬੇਨਤੀ ਮੰਨ ਕੇ ਚਤਰ ਮਾਸ ਵਿੱਚ ਮਾਲਵੇ ਦੀ ਭੂਮੀ ਬਹੁਤ ਚੰਗੀ ਦੇਖ ਕਰ ਗੁਰੂ ਸਾਹਿਬ ਜੀ ਤਿਆਰ ਹੋਏ ਤਾਂ ਜ਼ੀਰੇ ਪਿੰਡ ਵਾਲੇ ਸਿੱਖ ਗੁਰੂ ਜੀ ਨੂੰ ਆਪਣੇ ਨਗਰ ਲੈ ਗਏ। ਮਾਲਵੇ ਦੇਸ਼ ਦੀ ਹੁਣ ਤੱਕ ਏਹੋ ਮਰਯਾਦਾ ਹੈ ਕਿ ਜਦ ਹਾੜੀ ਦਾ ਅਨਾਜ ਘਰ ਲੈ ਆਉਂਦੇ ਹਨ ਤਾਂ ਯਥਾ ਸ਼ਕਤਿ ਸਾਧਾਂ ਸਿੱਖਾਂ ਨੂੰ ਪ੍ਰਸ਼ਾਦ ਛਕਾ ਕੇ ਕੋਈ ਰੁਪਯਾ ਕੋਈ ਥਾਨ ਮੱਥਾ ਟੇਕ ਦੇਂਦੇ ਹਨ। ਏਸੇ ਪ੍ਰਕਾਰ ਓਸ ਸਮੇਂ ਇੱਕ ਪਿੰਡੋਂ ਦੂਸਰੇ ਪਿੰਡ ਦੇ ਸਿੱਖ ਲੋਕ ਵੱਡੇ ਉਤਸ਼ਾਹ ਨਾਲ ਗੁਰੂ ਸਾਹਿਬ ਨੂੰ ਆਪਣੇ ਪਿੰਡ ਲੈ ਜਾ ਕਰ ਨਿਉਤੇ ਕਰ ਕੇ ਨਜ਼ਰ ਤੇ ਨਕਦੀ, ਥਾਨ, ਕੰਬਲੀ, ਭੂਰੇ, ਗਊ, ਘੋੜੇ ਯਥਾ ਸ਼ਕਤਿ ਅਰਪਣ ਕਰਦੇ ਰਹੇ। ਕਿਸੇ ਪਿੰਡ ਦੋ ਦਿਨ, ਕਿਸੇ ਪਿੰਡ ਪੰਜ ਸੱਤ ਦਿਨ, ਏਸੇ ਭਾਂਤ ਤਿੰਨ ਮਹੀਨੇ ਰਮਤ ਕੀਤੀ। ਜਿੱਥੇ ਗੁਰੂ ਜੀ ਜਾਣ ਦੇ ਵੇਲੇ ਦੀਵਾਨ ਲਗੇ, ਭਾਈ ਜਸ ਦਰਿਆ, ਚਤਰਾ, ਨੱਥੂ ਆਦਿਕ ਰਬਾਬੀ ਇੱਕ ਵੇਲੇ ਚੌਂਕੀ ਕਰਨ ਦੂਜੇ ਵੇਲੇ ਭਾਈ ਸੇਵਾ, ਰੱਤਾ, ਪੰਜਾਬ ਆਦਿਕ ਰਾਗੀ ਕੀਰਤਨ ਕਰਨ। ਕਥਾ ਕੀਰਤਨ ਸਤਸੰਗ ਦਾ ਪ੍ਰਵਾਹ ਚਲਿਆ ਰਹੇ। ਗੁਰੂ ਸਾਹਿਬ ਜੀ ਪਾਸ ਹਰ ਵੇਲੇ ਚੁਫੇਰੇ ਦੇ ਪਿੰਡਾਂ ਦੀ ਸੰਗਤ ਦੀ ਆਵਾਜਾਈ ਕਰ ਕੇ ਮੇਲਾ ਭਰਿਆ ਰਹੇ। ਨਿਤਜਾਪ੍ਰਤੀ ਸੈਂਕੜੇ ਸਿੱਖ ਨਵੀਨ ਗੁਰਮੁਖ ਹੋਣ। ਦੌਲਤ ਦਾ ਮੀਂਹ ਪਿਆ ਵਰਸੇ। ਏਸੇ ਪ੍ਰਕਾਰ ਆਨੰਦ ਨਦੀ ਦੇ ਪਰਵਾਹ ਵਿੱਚ ਬੇਅੰਤ ਲੋਕਾਂ ਨੂੰ ਨਿਗਮਨ ਕਰਦੇ ਹੋਏ ਗੁਰੂ ਸਾਹਿਬ ਜੀ ਭਾਈ ਰੂਪੇ, ਕਾਂਗੜ, ਸੁਖਾ ਨੰਦ ਗਿਲ ਆਦਿਕ ਬਹੁਤ ਪਿੰਡਾਂ ਨੂੰ ਨਿਹਾਲ ਕਰ ਕੇ ਜਦ ਮਰ੍ਹਾਜ ਪਿੰਡ ਪਹੁੰਚੇ, ਤਾਂ ਮਰ੍ਹਾਜ ਦੀ ਉਲਾਦ ਨੇ ਗੁਰੂ ਕੀ ਸੇਵਾ ਮਨ ਤਨ ਧਨ ਕਰ ਕੇ ਬਹੁਤ ਪ੍ਰੇਮ ਨਾਲ ਕੀਤੀ। ਕਿਉਂਕਿ ਏਦੂੰ ਪਹਿਲੇ ਦੋ ਤਿੰਨ ਵਾਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਮਾਲਵੇ ਦੇਸ਼ ਵਿੱਚ ਰਮਤ ਕਰ ਕੇ ਬੇਅੰਤ ਲੋਕਾਂ ਨੂੰ ਤਾਰ ਆਏ ਸਨ ਅਤੇ ਲਲਾ ਬੇਗ, ਕਮਰ ਬੇਗ ਨਾਲ ਜੰਗ ਕਰ ਕੇ ਕਈ ਹਜ਼ਾਰ ਤੁਰਕ ਨੂੰ ਖਪਾ ਚੁੱਕੇ ਸੇ। ਏਸ ਕਰ ਕੇ ਗੁਰੂ ਦੇ ਘਰ ਦੇ ਸੁਜਸ, ਤੇਜ਼ ਪ੍ਰਤਾਪ, ਅਜ਼ਮਤ, ਅਰੂਜ ਨੂੰ ਭਲੀ ਭਾਂਤ ਜਾਣ ਰਹੇ ਸੇ। ਭਾਵੇਂ ਭੀੜ ਭਾੜ ਭੀ ਗੁਰੂ ਜੀ ਨਾਲ ਓਦੋਂ ਢਾਈ ਤਿੰਨ ਸੌ ਸਵਾਰ ਪਿਆਦੇ ਭੀ ਗੁਰੂ ਜੀ ਨੇ ਆਪਣੇ ਪਾਸ ਰੱਖਿਆ ਹੋਇਆ ਸੀ, ਓਨ੍ਹਾਂ ਵਿੱਚੋਂ ਕੁਛ ਕੀਰਤਪੁਰ ਕੁਛ ਕਰਤਾਰਪੁਰ ਕੁਛ ਆਪਣੇ ਆਪਣੇ ਘਰ ਛੁੱਟੀ ਪਰ ਰਹਿੰਦੇ ਸਨ, ਜਿਤਨੇ ਗੁਰੂ ਸਾਹਿਬ ਜੀ ਚਾਹੁੰਦੇ ਸਾਥ ਰੱਖਦੇ। ਯਦਪਿ ਸੇਵਾ ਤਾਂ ਗੁਰੂ ਕੀ ਧਾਲੀਵਾਲ, ਭੁਲਰ, ਕੌੜੇ, ਗਿਲ ਆਦਿਕ ਹਰੇਕ ਗੋਤ ਦੇ ਜ਼ਿਮੀਦਾਰ ਕਰਦੇ ਰਹੇ, ਪਰ ਜੋ ਕੁਛ ਅਤਜੰਤ ਪ੍ਰੇਮ ਤੇ ਸ਼ਰਧਾ ਨਾਲ ਮੋਹਨ ਦੇ ਬੇਟੇ ਚੌਧਰੀ ਕਾਲੇ ਨੇ; ਜੋ ਗੁਰੂ ਕੀ ਆਤਮਕ ਸ਼ਕਤੀ ਦਾ ਚੰਗੀ ਤਰ੍ਹਾਂ ਗਿਆਤਾ ਸੀ, ਮਨ ਤਨ ਧਨ ਕਰ ਕੇ ਗੁਰੂ ਕੇ ਮਨ ਅਨੁਸਾਰ ਟਹਿਲ ਕੀਤੀ, ਹੋਰ ਕਿਸੇ ਨਹੀਂ ਕੀਤੀ।

ਇੱਕ ਦਿਨ ਗੁਰੂ ਹਰਿਰਾਇ ਜੀ ਨੂੰ ਖ਼ੁਸ਼ੀ ਹੋਏ ਦੇਖ ਕੇ ਆਪਣੇ ਦੋਹਾਂ ਭਤੀਜਿਆਂ ਨੂੰ; ਜੋ ਫੂਲ ਤੇ ਸੰਦਲੀ ਉਸ ਨੂੰ ਬਹੁਤ ਪਿਆਰੇ ਸਨ, ਕਿਉਂਕਿ ਓਨ੍ਹਾਂ ਦੇ ਮਾਂ ਪਿਓ ਮਰ ਗਏ ਹੋਏ ਸਨ; ਉਸ ਦੇ ਪਾਲੇ ਪੋਸੇ ਸਨ, ਆਪਣੇ ਨਾਲ ਗੁਰੂ ਜੀ ਪਾਸ ਲੈ ਆਇਆ। ਏਹਨਾਂ ਦੋਹਾਂ ਲੜਕਿਆਂ ਨੇ ਕਾਲੇ ਦੀ ਸਿੱਖ ਮਤ ਅਨੁਸਾਰ ਗੁਰੂ ਜੀ ਨੂੰ ਮੱਥਾ ਟੇਕ ਕਰ ਸਾਹਮਣੇ ਖੜੇ ਹੋ ਆਪਣੇ ਆਪਣੇ ਪੇਟ ਉੱਤੇ ਹੱਥ ਮਾਰੇ। ਗੁਰੂ ਸਾਹਿਬ ਜੀ ਨੇ ਹੱਸ ਕੇ ਕਾਲੇ ਨੂੰ ਕਿਹਾ ਕਿ ਏਹ ਛੋਕਰੇ ਕੀਹ ਆਖਦੇ ਹਨ? ਓਨ ਅਤੀ ਨਿੰਮ੍ਰਤਾ ਨਾਲ ਬੇਨਤੀ ਕੀਤੀ, "ਸਚੇ ਪਾਤਸ਼ਾਹ! ਏਹ ਲੰਗਰ ਮੰਗਦੇ ਹਨ।" ਗੁਰੂ ਜੀ ਨੇ ਆਪਣੀ ਆਤਮਕ ਸ਼ਕਤੀ ਨਾਲ ਭਵਿੱਖਤ ਹੋਣਹਾਰ ਦੇਖ ਕੇ ਬਚਨ {ਫੂਲ ਅਤੇ ਸੰਦਲੀ ਨੂੰ ਰਾਜ ਦਾ ਵਰ} ਕੀਤਾ, "ਫੂਲ ਬਹੁਤ ਫੁੱਲੇ ਫੁਲੇਗਾ। ਇੱਕ ਲੰਗਰ ਕੀਹ ਅਨੰਤ ਥਾਂ ਏਸ ਦੀ ਸੰਤਾਨ ਦੇ ਲੰਗਰ ਚਲਣਗੇ ਅਤੇ ਸਤਲੁਜ ਜਮਨਾਂ ਦੇ ਅੰਦਰ ਸਾਰੇ ਮੁਲਕ ਉੱਤੇ ਏਹਦੀ ਉਲਾਦ ਰਾਜ ਕਰੇਗੀ। ਤੈਂ ਤਾਂ ਏਨ੍ਹਾਂ ਵਾਸਤੇ ਰੋਟੀਆਂ ਮੰਗੀਆਂ ਅਸੀਂ ਰਾਜ

ਬਖਸ਼ਿਆ।" ਏਹ ਵਰ ਸੁਣ ਕੇ ਕਾਲਾ ਬਹੁਤ ਖ਼ੁਸ਼ੀ ਹੋਯਾ। ਜਾਂ ਘਰ ਆ ਕੇ ਗਲ ਕੀਤੀ ਤਾਂ ਓਸ ਦੀ ਸਵਾਣੀ ਬੋਲੀ, "ਚੰਗਾ ਕੀਤਾ ਜੋ ਆਪਣੇ ਪੁੱਤਾਂ ਉੱਤੇ ਸ਼ਰੀਕਾਂ ਨੂੰ ਰਾਜੇ ਕਰਵਾ ਦਿੱਤਾ। ਤੇਰੀ ਉਲਾਦ ਤੋਂ ਕੁੱਟ ਕੇ ਮਨ ਭਾਉਂਦਾ ਹਾਲਾ ਲਿਆ ਕਰਨਗੇ। ਇਸਤ੍ਰੀ ਦੇ ਕਹੇ ਕਾਲਾ ਚੌਧਰੀ ਫੇਰ ਆਪਣੇ ਪੁੱਤਾਂ ਨੂੰ ਓਸੇ ਤਰ੍ਹਾਂ ਸਿਖਾ ਕੇ ਗੁਰੂ ਜੀ ਪਾਸ ਲੈ ਗਿਆ। ਭਾਵੇਂ ਹੰਸ ਹਰ ਵੇਲੇ ਲਾਲ ਨਹੀਂ ਉਗਲਦੇ ਪਰ ਖ਼ਾਲੀ ਵੀ ਨਹੀਂ ਭੇਜਦੇ। ਗੁਰੂ ਜੀ ਨੇ ਆਖਿਆ, "ਰਾਜ ਤਾਂ ਫੂਲ ਦੀ ਉਲਾਦ ਹੀ ਕਰੇਗੀ, ਪਰ ਤੇਰੀ ਵਾਹੀ ਤੇਰੀ ਉਲਾਦ ਆਪੇ ਹੀ ਖਾਏਗੀ, ਬਲਕਿ ਮੋਹਣ ਦੀ ਸੰਤਾਨ ਸਭ ਮਾਫ਼ੀਦਾਰ ਹੋਵੇਗੀ।" ਏਹ ਵਰ ਸੁਣ ਕੇ ਸਭ ਖ਼ੁਸ਼ੀ ਹੋਏ, ਹੁਣ ਓਹੋ ਬਚਨ ਗੁਰੂ ਜੀ ਦੇ ਸਫ਼ਲ ਹੋਏ ਦੇਖੀਦੇ ਹਨ।

## ਭਾਈ ਭਗਤੂ ਤੇ ਗੌਰੇ ਦਾ ਪ੍ਰਸੰਗ

ਗੁਰੂ ਅਰਜਨ ਸਾਹਿਬ ਜੀ ਦੇ ਵੇਲੇ ਮਾਲਵੇ ਦੇਸ ਵਿੱਚ ਚਾਰ ਮਸੰਦ ਗੁਰੂ ਕੇ ਬਹੁਤ ਉੱਘੇ ਸਨ, ਭਾਈ ਬਹਿਲੋ, ਭੂਦੜ, ਪੰਜਾਬ, ਭਗਤੂ। ਭਗਤੂ ਨੇ ਗੁਰੂ ਕੇ ਘਰ ਦੀ ਬਹੁਤ ਸੇਵਾ ਕੀਤੀ। ਸੱਤਵੇਂ ਗੁਰੂ ਤੱਕ ਰਿਹਾ। ਬੈਰਾੜਾਂ ਦਾ ਦੇਸ ਜੋ ਏਸ ਨੂੰ ਗੁਰੂ ਜੀ ਨੇ ਦੇ ਰੱਖਿਆ ਸੀ, ਹਰ ਸਾਲ ਸੰਗਤਾਂ ਨੂੰ ਆਪਣੇ ਨਾਲ ਲੈ ਕਰ ਕੇ ਗੁਰੂ ਕਿਆਂ ਪਾਸ ਜਾਇਆ ਕਰਦਾ ਤੇ ਬਹੁਤ ਸੇਵਾ ਕਰਾਉਂਦਾ। ਨਜ਼ਰ ਭੇਟ ਦਿਵਾਉਂਦਾ ਰਹਿੰਦਾ। ਏਸ ਦੀ ਇਸਤ੍ਰੀ ਦੋ ਬੇਟੇ ਭਾਈ ਗੌਰਾ ਤੇ ਜੀਉਣ ਛੱਡ ਕੇ ਗੁਜ਼ਰ ਗਈ ਸੀ। ਏਸ ਕਰ ਕੇ ਗੁਰੂ ਹਰਿਰਾਇ ਜੀ ਕਦੇ ਕਦੇ ਹਾਸੀ ਭਾਣੇ ਆਖਿਆ ਕਰਦੇ, "ਭਾਈ ਭਗਤੂ! ਵਿਆਹ ਕਰ ਲੈ।" ਜਦ ਭਾਈ ਭਗਤੂ ਦਿਵਾਲੀ ਵਿਸਾਖੀ ਪਰ ਸੰਗਤ ਲੈ ਕੇ ਜਾਂਦਾ ਤਦੋਂ ਹੀ ਬਿਲਾਸ ਕਰਦੇ, "ਭਾਈ ਜੀ! ਵਿਆਹ ਕਰ ਆਏ ਹੋ ਕਿ ਨਹੀਂ?" ਸੰਮਤ ੧੭੦੮ ਬਿਕ੍ਰਮੀ ਗੁਰੂ ਹਰਿਰਾਇ ਜੀ ਕਰਤਾਰਪੁਰ ਜਾ ਕੇ ਠਹਿਰੇ ਤਾਂ ਭਾਈ ਭਗਤੂ ਦਰਸ਼ਨ ਕਰਨ ਚੱਲਿਆ। ਗਿਲ ਪਿੰਡ ਦੀ ਕੁੜੀ ਮੁਟਿਆਰ ਕੁਆਰੀ ਬਾਜਰੇ ਦੀ ਰਾਖੀ ਮਨ੍ਹੇ ਉੱਤੇ ਖੜੀ ਦੇਖੀ। ਗੁਰੂ ਕਾ ਬਚਨ ਪੂਰਾ ਕਰਣ ਲਈ ਠੈਹਰ ਗਿਆ। ਰਸਤੇ ਤੁਰੇ ਜਾਂਦੇ ਦੇ ਓਸ ਦੇ ਮਨ੍ਹੇ ਦੇ ਚੁਫੇਰੇ ਫਿਰਾ ਕੇ ਲੜਕੀ ਦੇ ਮਾਤਾ ਪਿਤਾ ਨੇ ਆਖਿਆ ਲੈ ਭਾਗਵਾਨੇ ਇਹ ਤੇਰੇ ਨਾਲ ਵਿਆਹ ਕਰ ਚਲਿਆ ਹੈ। ਸੂਰਜ, ਪੌਣ, ਪੰਛੀ, ਝਾੜ, ਸਾਖੀ ਹਨ। ਏਹ ਸੁਣ ਕੇ ਭਾਈ ਜੀ ਨੇ ਕਰਤਾਰਪੁਰ ਜਾ ਗੁਰੂ ਜੀ ਦੇ ਦਰਸ਼ਨ ਕੀਤੇ ਅਤੇ ਵਿਆਹ ਦੀ ਕਥਾ ਸੁਣਾਈ ਤਾਂ ਗੁਰੂ ਜੀ ਹੱਸੇ। ਵੈਸਾਖੀ ਦਾ ਮੇਲਾ ਹੋਏ ਪਿੱਛੋਂ ਭਗਤੂ ਨੂੰ ਅਤੀਸਾਰ ਦੀ ਬੀਮਾਰੀ ਹੋ ਗਈ। ਓਨ ਵੱਡਾ ਲਾਚਾਰ ਕੀਤਾ। ਸੇਵਕਾਂ ਨੇ ਆਖਿਆ, "ਭਾਈ ਜੀ! ਜਦ ਤੁਸੀਂ ਆਪ ਐਡਾ ਤਸੀਹਾ ਪਾ ਰਹੇ ਹੋ ਤਾਂ ਸੇਵਕਾਂ ਨੂੰ ਕਿਕੂੰ ਦੁੱਖਾਂ ਤੋਂ ਛੁਡਾਓਗੇ?" ਭਗਤੂ ਨੇ ਉੱਤਰ ਦਿੱਤਾ, "ਹਕੀਮ ਭਾਵੇਂ ਬੀਮਾਰ ਹੋਵੇ, ਪਰ ਉਸ ਦੀ ਦਵਾਈ ਲੈ ਕੇ ਦੂਸਰੇ ਰੋਗੀਆਂ ਦਾ ਰੋਗ ਕੱਟ ਜਾਂਦਾ ਹੈ। ਏਸ ਦੁੱਖ ਦਾ ਕਾਰਨ ਭੀ ਏਹ ਹੈ ਕਿ ਮੇਰੇ ਸੇਵਕ ਬੈਰਾੜ ਧਾੜਵੀ ਬਹੁਤ ਹਨ। ਓਹ ਲੋਕਾਂ ਦੀਆਂ ਗਊਆਂ, ਮਹੀਆਂ ਜੰਗਲ ਵਿੱਚੋਂ ਹੱਕ ਲਿਆਉਂਦੇ ਰਹੇ। ਉਨ੍ਹਾਂ ਦੇ ਬੱਛਰੂ ਕੱਟਰੂ ਭੁੱਖੇ ਅਰੜਾ ਅਰੜਾ ਕੇ ਮਰਦੇ ਰਹੇ। ਓਨ੍ਹਾਂ ਗਊਆਂ ਮਹੀਆਂ ਦਾ ਦੁੱਧ ਬੈਰਾੜ ਮੈਨੂੰ ਪਿਲਾਉਂਦੇ ਰਹੇ। ਓਹ ਹਿਸਾਬ ਹੁਣ ਮੈਂ ਏਸ ਵਾਸਤੇ ਦੇ ਰਿਹਾ ਹਾਂ ਕਿ ਬਾਕੀ ਨਾ ਰਹਿ ਜਾਵੇ, ਜਿਸ ਤੋਂ ਫੇਰ ਅੱਗੇ ਨੂੰ ਜਨਮ ਧਾਰਨਾ ਨਾ ਪਵੇ। ਤਿੰਨ ਦਿਨ ਦਾ ਕਸ਼ਟ ਹੋਰ ਹੈ। ਫੇਰ ਦੇਹ ਛੱਡ ਕੇ ਸੱਚਖੰਡ ਵਿੱਚ ਜਾ ਨਿਵਾਸ ਕਰਾਂਗਾ।" ਓਹੋ ਗਲ ਹੋਈ, ਤੀਜੇ ਦਿਨ ਹਾੜ ਸੁਦੀ ਪੰਚਮੀ ਨੂੰ ਭਾਈ ਜੀ ਦੇਹ ਛੱਡ ਕੇ ਸੱਚਖੰਡ ਜਾ ਬਿਰਾਜੇ। ਓਨ੍ਹਾਂ ਦੀ ਦਾ ਕ੍ਰਿਆ ਗੁਰੂ ਜੀ ਨੇ ਆਪ ਕੀਤੀ ਕਰਾਈ। ਓਸ ਦੇ ਪੁੱਤ੍ਰ ਭਾਈ ਜੀਉਣ ਨੂੰ ਦਸਤਾਰ ਬਨ੍ਹਾਈ। ਏਧਰ ਜਿਸ ਵੇਚਾਰੀ ਅਲ੍ਹੜ ਕੁੜੀ ਨਾਲ ਭਾਈ ਭਗਤੂ ਵਿਆਹ ਦਾ ਟੂਣਾ ਜਿਹਾ ਕਰ ਗਿਆ ਸੀ, ਲੱਜਿਆ ਦੀ ਮਾਰੀ ਚੁਪਕੀ ਹੋ ਰਹੀ। ਪਰ ਜਦ ਭਾਈ ਸੂਰਜ ਪੌਣ ਬੂਟਿਆਂ ਨੂੰ ਗਵਾਹ ਬਣਾ ਕੇ ਟੁਰ ਗਿਆ ਤਾਂ ਫ਼ਿਕਰ ਪਿਆ। ਭਾਈ ਭਗਤੂ ਦਾ ਕੋਈ ਪਤਾ ਨਹੀਂ ਸੀ। ਲੜਕੀ ਆਪਣੇ ਸਤ ਵਿੱਚ ਬੈਠੀ ਰਹੀ ਤੇ ਕੈਹਨ ਲਗੀ, "ਮੇਰਾ ਸੰਜੋਗ ਜਿਹਾ ਕੁ ਹੋਣਾ ਸੀ, ਹੋ ਚੁੱਕਾ। ਮੈਨੂੰ ਓਸੇ ਦੇ ਘਰ ਭੇਜ ਦਿਓ।" ਫੇਰ ਢੂੰਡ ਕਰਨ ਲੱਗੇ ਤਾਂ ਪਤਾ ਲਗਿਆ ਕਿ ਭਾਈ ਭਗਤੂ ਹੁਣ ਮਰ ਵੀ ਗਿਆ ਹੈ। ਕਿਸੇ ਹੋਰ ਥਾਂ ਕੁੜੀ ਦੀ ਕੁੜਮਾਈ ਕਰ ਦੇਈਏ। ਏਹ ਬਾਤ ਸੁਣ ਕੇ ਓਹ ਧਰਮਾਤਮਾ ਸਤਵੰਤੀ ਨੇ ਵਿਧਵਾ ਜਿਹਾ ਭੇਸ ਧਾਰ ਕੇ ਮਾਂ ਨੂੰ ਕਹਿ ਦਿੱਤਾ ਕਿ ਮੈਂ ਹੋਰ ਥਾਂ ਨਾ ਜਾਵਾਂਗੀ। ਓਸ ਦੇ ਘਰ ਭੇਜ ਦਿਓ। ਓਸ ਕੁੜੀ ਦਾ ਪਿਓ ਗੌਰੇ ਪਾਸ ਬਠਿੰਡੇ ਆਯਾ। ਸਾਰੀ ਕਥਾ ਸੁਣਾ ਕੇ ਆਖਿਆ, "ਤੁਸੀਂ ਆਪਣੀ ਮਾਈ (ਮੇਰੀ ਬੇਟੀ) ਨੂੰ ਆਪਣੇ ਘਰ ਲੈ ਆਓ।" ਭਾਈ ਗੌਰਾ ਓਸ ਦੇਵੀ ਦਾ ਸਿਦਕ ਧਰਮ ਸੁਣ ਕੇ ਵਡੀ ਖ਼ੁਸ਼ੀ ਨਾਲ ਜਾ ਕੇ ਆਪਣੇ ਘਰ ਲੈ ਆਯਾ। ਮਾਤਾ ਜੀ ਕਹਿ ਕੇ ਬੁਲਾਉਣ ਤੇ ਸੇਵਾ ਕਰਨ। ਓਹ ਦੇਵੀ ਭੀ ਬੈਠ ਕੇ ਭਜਨ ਕਰੇ ਤੇ ਖ਼ੁਸ਼ੀ ਰਹੇ। ਗੋਰੇ ਨੇ ਓਸ ਦੇ ਮਨ ਨੂੰ ਧੀਰਜ ਤੇ ਪਰਚੇ ਰਹਿਣ ਵਾਸਤੇ ਘਰ ਦੀ ਸਭ ਕਾਰ ਤੇ ਮਾਲ ਮਤਾ ਓਸ ਦੇ

ਸਪੁਰਦ ਕਰ ਦਿੱਤਾ। ਸੰਮਤ ੧੭੧੦ ਬਿਕ੍ਰਮੀ ਨੂੰ ਜਦ ਗੁਰੂ ਹਰਿਰਾਇ ਸਾਹਿਬ ਜੀ ਮਾਲਵੇ ਦੇਸ ਵਿੱਚ ਆਏ ਤੇ ਫੂਲ ਨੂੰ ਰਾਜ ਕਰਨ ਦਾ ਵਰ ਦੇ ਕੇ ਅਨੇਕ ਪਿੰਡਾਂ ਵਿੱਚ ਨਦੀ ਮੇਘ ਹੰਸਾਂ ਵਾਂਗੂੰ ਵਿਚਰ ਕੇ ਬੇਅੰਤ ਸਿੱਖਾਂ ਨੂੰ ਸੱਤਨਾਮ ਦ੍ਰਿੜਾ ਕਰ ਨਿਹਾਲ ਕੀਤਾ ਅਤੇ ਬਿੰਝੂਕੇ ਪਿੰਡ ਜਾ ਉੱਤਰੇ, ਤਾਂ ਭਾਈ ਗੌਰਾ; ਜੋ ਭਗਤੂ ਦਾ ਪੁੱਤ੍ਰ ਭਗਤੂ ਦੇ ਥਾਂ ਬੈਰਾੜਾਂ ਦਾ ਗੁਰੂ ਤੇ ਸ਼ਮਸ਼ੇਰ ਤੇ ਜ਼ੋਰ ਬਠਿੰਡੇ ਦਾ ਸਰਦਾਰ ਬਣ ਰਿਹਾ ਸੀ, ਗੁਰੂ ਕੇ ਦਰਸ਼ਨ ਨੂੰ ਆਯਾ। ਗੁਰੂ ਕੇ ਸਰੂਪ ਤੇ ਦੀਵਾਨ ਦੀ ਛੱਬ ਦੇਖ ਕੇ ਬਹੁਤ ਖ਼ੁਸ਼ੀ ਹੋਯਾ। ਇੱਕ ਘੋੜਾ ਨਿਹਾਇਤ ਚੰਗਾ ਚਾਂਦੀ ਦੇ ਸਾਜ ਸਮੇਤ, ਪੰਜ ਸੋ ਰੁਪਯਾ ਨਕਦ ਗੁਰੂ ਜੀ ਦੀ ਭੇਟਾ ਕੀਤਾ ਅਤੇ ਹੋਰ ਆਪਣੇ ਸੇਵਕਾਂ ਤੋਂ ਬਹੁਤ ਸੇਵਾ ਕਰਾਈ।

## ਭਾਈ ਗੌਰੇ ਨੂੰ ਬਖ਼ਸ਼ੀਸ਼

ਭਾਈ ਗੌਰਾ ਓਸ ਸਮੇਂ ਦੇਸ ਵਿੱਚ ਵੱਡਾ ਮਸ਼ਹੂਰ ਸੂਰਬੀਰ ਮੀਰੀ ਪੀਰੀ ਦਾ ਮਾਲਕ ਬਣ ਰਿਹਾ ਸੀ। ਢਾਈ ਤਿੰਨ ਸੌ ਅਸਵਾਰ ਬੈਰਾੜਾਂ ਦਾ ਧੜਵੈਲ ਓਸ ਦੇ ਨਾਲ ਰਿਹਾ ਕਰਦਾ ਸੀ। ਬੈਰਾੜਾਂ ਦੇ ਅਨੇਕ ਪਿੰਡਾਂ ਵਿੱਚ ਨਾਲ ਹੋ ਕੇ ਗੌਰੇ ਨੇ ਸੇਵਾ ਕਰਾਈ। ਜਿਸ ਦਿਨ ਭੂਖੜੀ ਪਿੰਡ ਉੱਤਰੇ, ਗੁਰੂ ਕੇ ਦੀਵਾਨ ਵਿੱਚ ਇੱਕ {ਭਾਈ ਜੱਸਾ ਅਤੇ ਗੌਰਾ} ਜੱਸਾ ਨਾਮੇ ਸਿੱਖ ਜੋ ਬਹੁਤ ਚਿਰ ਤੋਂ ਮਨੋਂ ਤਨੋਂ ਗੁਰੂ ਕੀ ਸੇਵਾ ਵਿੱਚ ਹਰ ਵੇਲੇ ਹਾਜ਼ਰ ਰਹਿੰਦਾ ਸੀ ਚੌਰ ਕਰਦਾ ਹੋਯਾ ਓਸ ਸਤਵੰਤੀ ਦੇ ਪ੍ਰਸੰਗ ਸੁਣ ਕੇ ਕਹਾ ਭੇਜਿਆ, ਕਿ ਭਾਈ ਭਗਤੂ ਤੇ ਮੈਂ ਗੁਰੂ ਕੇ ਸਿੱਖ ਹੋਣ ਕਰ ਕੇ ਗੁਰੂ ਭਾਈ ਹਾਂ। ਮੇਰਾ ਓਹਦੇ ਨਾਲ ਵਿਆਹ ਕਰਾ ਦੇਵੋ। ਏਹ ਬਾਤ ਗੌਰੇ ਦੇ ਮਨ ਨੂੰ ਸਾਬਣ ਦੀ ਤਾਰ ਵਾਂਗੂੰ ਖਾ ਗਈ। ਗੁਰੂ ਸਾਹਿਬ ਤੋਂ ਡਰਦਾ ਕੁਛ ਨਾ ਬੋਲਯਾ। ਵਿੱਚੋਂ ਘੁੱਟ ਵੱਟ ਗਿਆ ਪਰ ਅਖੀਆਂ ਲਾਲ ਤੇ ਹੋਂਠ ਫ਼ਰਕ ਪਏ। ਗੁਰੂ ਜੀ ਨੂੰ ਮੱਥਾ ਟੇਕ ਕੇ ਆਪਣੇ ਡੇਰੇ ਜਾ ਬੈਠਾ। ਸਾਥੀਆਂ ਨੂੰ ਆਖਿਆ, "ਜੱਸੇ ਦਾ ਸਿਰ ਲਿਆਓ ਤਾਂ ਮੇਰੀ ਖ਼ੁਸ਼ੀ ਹੈ।" ਬਰਾੜ ਬੋਲੇ, "ਗੁਰੂ ਜੀ ਇਹ ਗਲ ਸੁਣ ਕੇ ਬੁਰਾ ਜਾਨਣਗੇ। ਕਿਤੇ ਬਾਹਰ ਨਿੱਕਲੇਗਾ ਤਾਂ ਮਾਰ ਛਡਾਂਗੇ।" ਕੁਦਰਤ ਨਾਲ ਸੰਝ ਵੇਲੇ ਭਾਈ ਜੱਸਾ ਸਵਾਰ ਹੋ ਕੇ ਸੈਲ ਨੂੰ ਚਲਿਆ ਤਾਂ ਗੌਰੇ ਦੇ ਆਦਮੀਆਂ ਨੇ ਬੰਦੂਕ ਦਾ ਨਿਸ਼ਾਨਾ ਕਰ ਘੱਤਿਆ। ਗੁਰੂ ਸਾਹਿਬ ਜੀ ਨੇ ਇਹ ਵਾਰਤਾ ਸੁਣੀ ਤਾਂ ਹੁਕਮ ਦਿੱਤਾ, "ਗੌਰਾ ਸਾਡੇ ਸਾਹਮਣੇ ਨਾ ਆਵੇ।" ਓਸੇ ਘੜੀ ਓਥੋਂ ਕੂਚ ਕਰਾ ਦਿੱਤਾ। ਭੂਖੜੀ ਪਿੰਡ ਦੇ ਲੋਕਾਂ ਨੇ ਗੁਰੂ ਕੇ ਚਰਨ ਜਾ ਫੜੇ। ਬੇਨਤੀ ਕੀਤੀ, "ਜੇ ਤੁਸੀਂ ਏਥੋਂ ਗ਼ੁੱਸੇ ਹੋ ਕੇ ਗਏ ਤਾਂ ਸਾਡਾ ਪਿੰਡ ਉੱਜੜ ਜਾਊ, ਵਸਦਾ ਰੱਖੋ।" ਓਨ੍ਹਾਂ ਦੀ ਦੀਨਤਾ ਸ਼ਰਧਾ ਦੇਖ ਕੇ ਗੁਰੂ ਜੀ ਓਸੇ ਥਾਂ ਉੱਤਰ ਪਏ, ਜਿੱਥੇ ਹੁਣ ਭੂਖੜੀ ਤੇ ਜੰਡਾਂਵਾਲੇ ਦੇ ਵਿਚਕਾਰ ਗੁਰੂ ਕੀ ਜਗ੍ਹਾ ਤੇ ਪਲਾਹ ਦਾ ਬੂਟਾ ਹੈ। ਕਹਿੰਦੇ ਹਨ, ਓਹ ਪਲਾਹ ਗੁਰੂ ਕੇ ਘੋੜੇ ਦਾ ਕਿੱਲਾ ਹਰਿਆ ਹੋਇਆ ਹੋਇਆ ਹੈ। ਅਗਲੇ ਦਿਨ ਜੰਡਾਂ ਵਾਲੇ ਆਦਿਕ ਅਨੇਕ ਪਿੰਡਾਂ ਵਿੱਚ ਉੱਤਰਦੇ ਹੋਏ ਗੁਰੂ ਸਾਹਿਬ ਜੀ ਰਵਾਂ ਰਵੀਂ ਕੀਰਤਪੁਰ ਜਾ ਪਹੁੰਚੇ। ਭਾਈ ਗੌਰੇ ਨੇ ਭੀ ਆਪਣੀ ਭੁੱਲ ਤੇ ਪਸਚਾਤਾਪ ਕੀਤਾ ਤੇ ਗੁਰੂ ਜੀ ਦੀ ਅਪ੍ਰਸੰਨਤਾ ਵਿੱਚ ਆਪਣਾ ਜੀਊਣਾ ਨਿਸਫ਼ਲ ਸਮਝ ਕੇ ਗੁਰੂ ਜੀ ਦੇ ਪਿੱਛੇ ਪਿੱਛੇ ਟੁਰ ਪਿਆ। ਸਾਥੀਆਂ ਸਮੇਤ ਗੁਰੂ ਕੇ ਡੇਰੇ ਤੋਂ ਦੋ ਕੋਸ ਪਿੱਛੇ ਪਿੱਛੇ ਉੱਤਰਦਾ ਚਲਾ ਗਿਆ। ਕੀਰਤਪੁਰ ਤੋਂ ਦੋ ਕੋਹ ਭਰਤਗੜ ਵੰਨੀ; ਜਿੱਥੇ ਗੁਰੂ ਹਰਿਰਾਇ ਜੀ ਦਾ ਤਵੇਲਾ ਰਿਹਾ ਕਰਦਾ ਸੀ, ਜਿਹਦੇ ਹੁਣ ਤੱਕ ਨਿਸ਼ਾਨ ਕਾਇਮ ਹਨ; ਓਥੇ ਉੱਤਰ ਰਿਹਾ। ਗੁਰੂ ਕੇ ਘੋੜਿਆਂ ਵਾਸਤੇ ਘਾਹ, ਲੰਗਰ ਵਾਸਤੇ ਲੱਕੜਾਂ ਦਿਨੇ ਮੰਗਾ ਰੱਖੇ। ਰਾਤ ਨੂੰ ਗੁਰੂ ਕੇ ਬੂਹੇ ਅੱਗੇ ਰੱਖ ਆਵੇ। ਤਿੰਨ ਮਹੀਨੇ ਸੇਵਾ ਕਰਦਾ ਰਿਹਾ। ਤਦੋਂ ਨੂੰ ਧੀਰਮੱਲ ਨੇ ਆਪਣੇ ਪੁੱਤਰ ਦੇ ਵਜਾਹ ਵਿੱਚ ਸਾਰੇ ਪਰਵਾਰ ਸਮੇਤ ਗੁਰੂ ਜੀ ਨੂੰ ਬੁਲਾ ਭੇਜਿਆ ਤੇ ਮਾਤਬਰ ਲੈਣ ਗਏ ਤਾਂ ਗੁਰੂ ਜੀ ਪਰਵਾਰ ਸਮੇਤ ਤੁਰ ਪਏ। ਜਾਣ ਲਈ ਗੁਰੂ ਜੀ ਨੇ ਘੋੜਿਆਂ ਉੱਤੇ ਸੁਇਨੇ ਚਾਂਦੀ ਦੀਆਂ ਕਾਠੀਆਂ, ਜ਼ੇਵਰ, ਗਾਂਸੀਏ ਕੀਮਤੀ ਪਵਾਏ। ਹਾਥੀ ਨੂੰ ਭੀ ਸਿੰਗਾਰਿਆ। ਡੋਲੇ, ਰਥ ਜਰੀਏ ਝਾਲਰਾਂ ਮਖ਼ਮਲੀ ਝੰਮਣ ਪਵਾ ਕੇ ਤੋਰੇ। ਗੱਡੇ ਊਠ ਸਾਮਾਨ ਦੇ ਲੱਦੇ, ਪੱਧਰ ਪੱਧਰ ਜਾਣ ਵਾਸਤੇ ਰੋਪੜ ਨੂੰ ਹੋ ਕੇ ਮਾਛੂਵਾੜੇ ਦੇ ਪੱਤਣ ਨੂੰ ਆਏ ਤਾਂ ਅੱਗੇ ਮੁਹੰਮਦ ਯਾਰ ਖਾਂ, ਮੁਖਲਸ ਖਾਂ ਦਾ ਬੇਟਾ ਦਿੱਲੀ ਨੂੰ ਜਾਣ ਲਈ ਹਜ਼ਾਰ ਕੁ ਸਵਾਰ ਨਾਲ ਬਹਿਲੋਲਪੁਰ ਉੱਤਰਿਆ ਹੋਯਾ ਸੀ। ਓਨ ਗੁਰੂ ਕੇ ਡੋਲੇ ਤੇ ਰਥ ਝਮਝਮ ਕਰਦੇ ਤੇ ਊਠ ਗੱਡੇ ਕਹਾਰ ਲੱਦੇ ਹੋਏ ਸਾਮਾਨ ਦੇ ਜਾਂਦੇ ਦੇਖੇ ਤਾਂ ਕਿਸੇ ਤੋਂ ਸੁਣ ਲੀਤਾ ਕਿ ਏਹ ਡੋਲੇ ਤੇ ਖ਼ਜ਼ਾਨਾ ਗੁਰੂ ਹਰਿ ਰਾਇ ਜੀ ਦਾ ਹੈ, ਜੋ ਗੁਰੂ ਹਰਿਗੋਬਿੰਦ ਜੀ ਦੀ ਥਾਂ ਹੁਣ ਗੱਦੀ ਨਸ਼ੀਨ ਹੈ। ਗੁਰੂ ਸਾਹਿਬ ਜੀ ਤਾਂ ਫੌਜ ਸਮੇਤ ਓਥੋਂ ਤਿੰਨ ਕੋਹ ਅੱਗੇ ਸਤਲੁਜ ਦੇ ਪੱਤਣ ਉੱਤੇ ਜਾ ਠਹਿਰੇ ਸੇ। ਪਰ ਥੋੜੇ ਜਿਹੇ ਆਦਮੀ ਵਹੀਰ ਨਾਲ ਸੇ। ਮੁਹੰਮਦ ਯਾਰ ਖਾਂ ਨੇ ਆਪਣੇ ਪਿਓ ਦਾ ਵੈਰ ਚਿਤਾਰ ਕੇ ਆਪਣੀ ਫੌਜ ਨੂੰ ਹੁਕਮ ਦਿੱਤਾ ਕਿ ਡੋਲੇ ਅਸਬਾਬ ਸਭ ਲੁੱਟ ਲਓ। ਓਧਰੋਂ ਤੁਰਤ ਆਏ। ਏਧਰੋਂ ਐਨ ਵੇਲੇ ਸਿਰ ਭਾਈ ਗੌਰਾ ਜੋ

ਢਾਈ ਤਿੰਨ ਸੌ ਅਸਵਾਰ ਨਾਲ ਪਿੱਛੇ ਆ ਰਿਹਾ ਸੀ, ਆ ਪਹੁੰਚਿਆ। ਵੱਡੇ ਜ਼ੋਰ ਸ਼ੋਰ ਤੇ ਬਹਾਦਰੀ ਨਾਲ ਬੈਰਾੜਾਂ ਨੇ ਮਾਰ ਕੇ ਤੁਰਕਾਂ ਦੇ ਮੂੰਹ ਮੋੜ ਸਿੱਟੇ। ਅਨੇਕ ਮਾਰੇ, ਜ਼ਖ਼ਮੀ ਕੀਤੇ, ਭਾਈ ਗੌਰਾ ਭੀ ਸਖ਼ਤ ਜ਼ਖ਼ਮੀ ਹੋਯਾ ਪਰ ਗੁਰੂ ਕਾ ਅਸਬਾਬ ਤੇ ਮਾਈਆਂ ਦੇ ਡੋਲੇ ਬੇਇੱਜ਼ਤ ਹੋਣ ਥੀਂ ਬਚਾ ਲੀਤੇ। ਤੁਰਕਾਂ ਦਾ ਹੱਲਾ ਹੋਣ ਸਮੇਂ ਇੱਕ ਅਸਵਾਰ ਨੇ ਘੋੜਾ ਦੌੜਾ ਕੇ ਗੁਰੂ ਜੀ ਨੂੰ ਜਾ ਖ਼ਬਰ ਦਿੱਤੀ ਤਾਂ ਓਨ੍ਹਾਂ ਆਖਯਾ ਜੇ ਭਾਈ ਗੌਰਾ ਪਿੱਛੇ ਹੈ ਤਾਂ ਆਪੇ ਤੁਰਕਾਂ ਨੂੰ ਮਾਰ ਕੇ ਆਪਣੀਆਂ ਮਾਈਆਂ ਨੂੰ ਅਮਨ ਅਮਾਨ ਲੈ ਆਵੇਗਾ। ਏਧਰ ਭਾਈ ਗੌਰੇ ਨੇ ਤੁਰਕਾਂ ਦੀ ਫੌਜ ਨੂੰ ਰੋਕ ਰੱਖਿਆ। ਵਹੀਰ ਅੱਗੇ ਤੁਰ ਗਿਆ। ਤਦੋਂ ਨੂੰ ਦਿਨ ਛਪਣੇ ਕਰ ਹਨੇਰਾ ਹੋ ਗਿਆ। ਤੁਰਕ ਛਿੱਥੇ ਹੋ ਕੇ ਆਪੇ ਪਿੱਛੇ ਹਟ ਗਏ। ਤਦੋਂ ਨੂੰ ਓਧਰ ਜਦ ਵਹੀਰ ਨੇ ਜਾਂ ਸਾਰੀ ਕਥਾ ਗੁਰੂ ਜੀ ਨੂੰ ਸੁਣਾਈ, ਤਾਂ ਓਨ੍ਹਾਂ ਓਸੇ ਘੜੀ ਅਸਵਾਰ ਭੇਜਿਆ ਕਿ ਗੌਰੇ ਨੂੰ ਛੇਤੀ ਸਾਡੇ ਪਾਸ ਲੈ ਆਓ। ਅੱਗੇ ਗੌਰਾ ਆਪਣੇ ਸਾਥੀਆਂ ਨੂੰ ਸੰਭਾਲ ਰਿਹਾ ਸੀ। ਸ਼ਹੀਦ ਹੋਯਾਂ ਨੂੰ ਓਸੇ ਵਕਤ ਇੱਕ ਜੱਟ ਦੇ ਹਰਠ ਦੀਆਂ ਸਭ ਲਕੜਾਂ ਕੱਠੀਆਂ ਕਰ ਓਨ੍ਹਾਂ ਵਿੱਚ ਦਾਹ ਕਰ ਦਿੱਤਾ। ਜ਼ਖ਼ਮੀਆਂ ਦੇ ਪੱਟੇ ਬਨਾ ਕਰ ਨਾਲ ਲੈ ਤੁਰਿਆ। ਏਧਰੋਂ ਗੁਰੂ ਜੀ ਨੇ ਉੱਪਰੋ ਥੱਲੀ ਤਿੰਨ ਅਸਵਾਰ ਗੌਰੇ ਨੂੰ ਸ਼ੀਘਰ ਲਿਆਉਣ ਵਾਸਤੇ ਭੇਜੇ। ਜਦ ਗੌਰਾ ਗੁਰੂ ਜੀ ਪਾਸ ਗਿਆ ਤਾਂ ਬਹੁਤ ਖ਼ੁਸ਼ੀ ਹੋ ਕਰ ਗੌਰੇ ਦੇ ਸਭ ਗ਼ੁਨਾਹ ਬਖ਼ਸ਼ ਦਿੱਤੇ। ਗੌਰੇ ਨੇ ਹੱਥ ਜੋੜ ਕੇ ਬੇਨਤੀ ਕੀਤੀ, "ਇੱਕ ਸਰਾਪ ਜੋ ਮੈਨੂੰ ਫਾਹੇ ਨਾਲ ਮਰਨ ਦਾ ਹੈ, ਉਹ ਰਹਿਨ ਦਿਓ। ਆਪ ਦਾ ਬਚਨ ਅਮੋਘ ਰਹੇ, ਜਿਸ ਤੋਂ ਲੋਕਾਂ ਨੂੰ ਇਹ ਨਿਸਚਾ ਰਹੇਗਾ ਕਿ ਗੁਰੂ ਕੇ ਸਭ ਸਰਾਪ ਸੱਚੇ ਹੋਣੇ ਸੇ, ਜਿਕੂੰ ਫਾਹੇ ਵਾਲਾ ਸੱਚਾ ਹੋਇਆ। ਕਿਉਂਕਿ ਸਰੀਰ ਤਾਂ ਅਨਿੱਤ ਹੈ ਤੇ ਇੱਕ ਦਿਨ ਮਰਨਾ ਹੈ, ਤਾਂ ਤੇ ਆਪ ਦਾ ਬਚਨ ਸਫ਼ਲ ਕਿਉਂ ਨਾ ਕਰੀਏ।?" ਏਹ ਬਾਤ ਸੁਣ ਕੇ ਗੁਰੂ ਜੀ ਨੇ ਹੋਰ ਅਧਿਕ ਖ਼ੁਸ਼ੀ ਹੋ ਕਰ ਗੌਰੇ ਨੂੰ ਛਾਤੀ ਨਾਲ ਲਾ ਕੇ ਲੋਕ ਪ੍ਰਲੋਕ ਦਾ ਰਾਜ, ਗੁਪਤ ਪ੍ਰਗਟ ਦੌਲਤ, ਸਿਧੀ ਰਿਧੀ ਸਭ ਬਖ਼ਸ਼ ਦਿੱਤੀ ਤੇ ਜ਼ਖ਼ਮੀਆਂ ਨੂੰ ਆਪਣੇ ਖ਼ਜ਼ਾਨੇ ਵਿੱਚੋਂ ਮਾਇਆ ਬਖ਼ਸ਼ੀ। ਓਹ ਰਾਤ ਤਾਂ ਗੁਰੂ ਸਾਹਿਬ ਜੀ ਨੇ ਓਸੇ ਥਾਂ ਕੱਟੀ। ਅੰਮ੍ਰਿਤ ਵੇਲੇ ਗੌਰੇ ਨੂੰ ਅਮੋਲਕ ਸਿਰੋਪਾਉ ਬਖ਼ਸ਼ ਕੇ ਬਠਿੰਡੇ ਵੰਨੇ ਤੋਰਯਾ ਜਿੱਥੇ ਓਨ ਬਹੁਤ ਚਿਰ ਰਾਜ ਕੀਤਾ। ਓਸੇ ਦੀ ਸੰਤਾਨ ਕੈਂਥਲ ਵਾਲੇ ਭਾਈ ਕੇ ਰਾਜੇ ਹੋਏ ਹਨ ਤੇ ਅਰਨੌਲੀ, ਸੰਧੂਵਾਲ ਝੁੰਬਾ ਆਦਿਕ ਮਕਾਨਾਂ ਤੇ ਰਈਸ ਹੁਣ ਹਨ। ਓਸ ਦਿਨ ਥੀਂ ਗੌਰੇ ਦਾ ਤੇਜ਼ ਪ੍ਰਤਾਪ ਬਹੁਤ ਵਧ ਗਿਆ। ਓਧਰ ਗੁਰੂ ਸਾਹਿਬ ਜੀ ਸਤਲੁਜ ਪਾਰ ਉੱਤਰ ਕੇ ਮੁਕੰਦਪੁਰ, ਪਲਾਹੀ, ਆਦਿਕ ਅਨੇਕ ਪਿੰਡਾਂ ਵਿੱਚ ਉੱਤਰਦੇ ਹੋਏ ਕਰਤਾਰਪੁਰ ਜਾ ਬਿਰਾਜੇ।

## ਦਿਜ ਸੁਤ ਜਿਆਵਨ ਵੈਸਾਖੀ ਨੂੰ ਸੰਗਤ ਦਾ ਆਵਣਾਂ

ਜਦ ਦੇਸ ਬਦੇਸ਼ ਵਿੱਚ ਗੁਰੂ ਜੀ ਦਾ ਕਰਤਾਰਪੁਰ ਠਹਿਰਨਾ ਸੁਣਿਆ, ਤਦ ਸੰਗਤ ਬਹੁਤ ਆਉਣ ਲਗੀ। ਦਸਵੰਧ ਤੇ ਕਾਰ ਭੇਟ, ਸੁੱਖਣਾ ਦਾ ਪਦਾਰਥ ਚੌਹਾਂ ਪਾਸਿਆਂ ਥੀਂ ਪਿਆ ਆਵੇ। ਮਨੋਕਾਮਨਾ ਪਾ ਕੇ ਲੋਕ ਆਪੋ ਆਪਣੇ ਘਰਾਂ ਨੂੰ ਪਧਾਰਨ। ਕੁਛ ਤਾਂ ਸੰਗਤਾਂ ਦੀ ਆਵਾਜਾਈ ਤੇ ਕੁਛ ਧੀਰਮੱਲ ਦੇ ਪੁੱਤ੍ਰ ਦੇ ਬਜਾਹ ਦਾ ਮੇਲ ਆਉਣੇ ਕਰ ਕਰਤਾਰਪੁਰ ਵਿੱਚ ਬਹੁਤ ਰੌਣਕ ਬਣੀ ਰਹੀ। ੧੩ ਮੱਘਰ ਸੰਮਤ ੧੭੧੧ ਬਿਕ੍ਰਮੀ ਨੂੰ ਧੀਰਮਲ ਜੀ ਦੇ ਪੁੱਤ੍ਰ ਦਾ ਵਜਾਹ ਬੜੀ ਧੂਮ ਧਾਮ ਨਾਲ ਹੋਯਾ। ਸੰਗਤਾਂ ਦੀ ਆਵਾਜਾਈ ਤਾਂ ਹਮੇਸ਼ ਹੀ ਰਹਿੰਦੀ ਸੀ ਪਰ ਮਾਘੀ, ਹੋਲਾ, ਬਸੰਤ ਸੰਕਰਾਂਤ, ਅਮਾਵਸਜਾ ਆਦਿਕ ਪੁਰਬ ਵਾਲੇ ਦਿਨ ਤਾਂ ਬਹੁਤ ਸੰਗਤ ਕੱਠੀ ਹੋ ਜਾਇਆ ਕਰਦੀ ਸੀ।

ਏਸੇ ਸਮੇਂ ਇੱਕ ਬ੍ਰਾਹਮਣ ਦਾ ਇਕਲੌਤਾ ਬੇਟਾ ਮਰ ਗਿਆ। ਓਸ ਦੇ ਮਾਂ ਬਾਪ ਨੇ ਗੁਰੂ ਜੀ ਦੇ ਬੂਹੇ ਅੱਗੇ ਲਿਆ ਰੱਖਿਆ। ਸਿੱਖ, ਮਸੰਦ, ਬਹੁਤ ਹਟਾ ਰਹੇ। ਓਨ੍ਹਾਂ ਏਹੋ ਸਿਰੜ ਰੱਖਿਆ ਕਿ ਜੇਕਰ ਗੁਰੂ ਹਰਿਰਾਇ ਜੀ ਸਾਡੇ ਪੁੱਤ੍ਰ ਨੂੰ ਨਾ ਜਿਵਾਉਣਗੇ, ਤਾਂ ਅਸੀਂ ਭੀ ਕਟਾਰੀਆਂ ਨਾਲ ਪੇਟ ਫਾੜ ਕੇ ਏਥੇ ਮਰ ਰਹਾਂਗੇ। ਏਸ ਬਾਤ ਦਾ ਬਹੁਤ ਰੌਲਾ ਪੈ ਗਿਆ। ਸਭਾ ਦੇ ਵਿੱਚ ਸਿਆਣੇ ਸਿਆਣੇ ਸਿੱਖ ਆਖਣ ਲੱਗੇ, "ਏਹ ਚੰਗੀ ਨਾ ਹੋਈ। ਜੇ ਬ੍ਰਾਹਮਣ ਦਾ ਪੁੱਤ੍ਰ ਨ ਜੀਵਿਆ ਤਾਂ ਲੋਕ ਆਖਣਗੇ ਗੁਰੂਕਿਆਂ ਵਿੱਚ ਕਲਾ ਨਹੀਂ। ਜੇ ਜਿਵਾਯਾ ਤਾਂ ਕੱਲ੍ਹ ਨੂੰ ਕੋਈ ਹੋਰ ਮੁਰਦਾ ਲਿਆ ਰੱਖੂ।" ਛੇਕੜ ਬਹੁਤੇ ਸਿੱਖਾਂ ਨੇ ਏਹੋ ਆਖਿਆ ਕਿ ਹੁਣ ਤਾਂ ਜਿਵਾਏ ਬਿਨਾਂ ਗੱਲ ਨਹੀਂ ਰਹਿੰਦੀ। ਏਹ ਗਲ ਸੁਣ ਕੇ ਗੁਰੂ ਜੀ ਨੇ ਤਮਕ ਖਾ ਕਰ ਆਖਿਆ, "ਏਹ ਤਾਂ ਪ੍ਰਾਣਾਂ ਦੇ ਬਦਲੇ ਪ੍ਰਾਣ ਦੇਣੇ ਹਨ। ਜੇ ਜਿਵਾਏ ਤੋਂ ਹੀ ਇੱਜ਼ਤ ਰਹਿੰਦੀ ਹੈ, ਤਾਂ ਕੋਈ ਸਿੱਖ ਆਪਣੀ ਉਮਰ ਦਿਓ।" ਏਹ ਬਚਨ ਸੁਣ ਕੇ ਸਭ ਚੁੱਪ ਹੋ ਰਹੇ; ਪਲ ਕੁ ਪਿੱਛੋਂ ਫੇਰ ਗੁਰੂ ਜੀ ਬੋਲੇ, "ਹੁਣ ਮੋਨੀਂ ਕਿਉਂ ਹੋ ਬੈਠੇ? ਦਿਓ ਬ੍ਰਾਹਮਣ ਦੇ ਲੜਕੇ ਨੂੰ ਪ੍ਰਾਨ ਦਾਨ।" ਦੂਜੀ ਵਾਰੀ ਦਾ ਬਚਨ ਸੁਣ ਕੇ ਭੀ ਜਦ ਕੋਈ ਨਾ ਉੱਠਿਆ, ਤਾਂ ਭਾਈ ਭਗਤੂ ਦੇ ਪੁੱਤ੍ਰ ਭਾਈ ਜੀਉਣ ਨੇ ਸੋਚਿਆ, ਮਰਣਾਂ ਤਾਂ ਇੱਕ ਦਿਨ ਜ਼ਰੂਰ ਹੈ। ਜੇ ਇਸ ਦੁਖੀਏ ਦਾ ਪੁੱਤ੍ਰ ਜੀਊ ਉੱਠੇ ਤਾਂ ਮਰਨਾਂ ਭੀ ਸਫ਼ਲਾ ਹੈ ਨਾਲੇ ਗੁਰੂ ਜੀ ਖ਼ੁਸ਼ ਹੋਣਗੇ। ਏਹ ਵਿਚਾਰ ਕਰ ਸਭਾ ਵਿੱਚੋਂ ਚੁੱਪ ਕੀਤਾ ਉੱਠ ਕੇ ਡੇਰੇ ਚਲਾ ਗਿਆ। ਜ਼ਮੀਨ ਉੱਤੇ ਘਾਹ ਵਿਛਾ ਕੇ ਉਸ ਉੱਤੇ ਬਿਰਾਜ ਹੋ ਕਰ; ਜਿਕੂੰ ਸੱਪ ਇੱਕ ਖੁਡ ਵਿੱਚੋਂ ਦੂਜੀ ਖੁਡ ਵਿੱਚ ਜਾ ਵੜਦਾ ਹੈ, ਤਨ ਤਿਆਗ ਦਿੱਤਾ। ਜਿਸ ਘੜੀ ਭਾਈ ਨੇ ਦੇਹ ਤਿਆਗੀ, ਓਸੇ ਘੜੀ ਬ੍ਰਾਹਮਣ ਦਾ ਪੁੱਤ੍ਰ ਜੀਊ ਉੱਠਿਆ। ਸਭ ਲੋਕ ਦੇਖ ਕੇ ਅਚਰਜ ਰਹਿ ਗਏ। ਬ੍ਰਾਹਮਨ ਬ੍ਰਾਹਮਣੀ ਗੁਰੂ ਜੀ ਦਾ ਜਸ ਕਰਦੇ ਹੋਏ ਘਰ ਨੂੰ ਆਏ ਤਾਂ ਸ਼ਹਿਰ ਵਿੱਚ ਸਭ ਲੋਕ 'ਧੰਨਜ ਸਤਗੁਰੂ! ਧੰਨਜ ਸਤਗੁਰੂ!' ਬੋਲਣ ਲੱਗੇ। ਕਿਸੇ ਨੇ ਸਭਾ ਵਿੱਚ ਗੁਰੂ ਜੀ ਨੂੰ ਭੀ ਜਾ ਦੱਸਿਆ। ਗੁਰੂ ਜੀ ਨੇ ਭੀ ਸਭ ਹਾਲ ਸੁਣ ਕੇ ਬੈਰਾੜ ਸਿੱਖਾਂ ਕੋਲੋਂ ਪੁਛਿਆ, ਤਾਂ ਓਨ੍ਹਾਂ ਦੱਸਿਆ, ਭਾਈ ਜੀਉਣ ਦੀ ਇਸਤ੍ਰੀ ਗਰਭਵਤੀ ਹੈ ਤਾਂ ਬਚਨ ਹੋਯਾ, "ਉਸ ਦੇ ਪੁੱਤ੍ਰ ਹੋਵੇਗਾ। ਸੰਤਰਾਮ ਨਾਮ ਰੱਖਣਾ, ਓਸ ਦੀ ਉਲਾਦ ਦੇ ਖੇੜੇ ਵੱਸਣਗੇ।" ਭਾਈ ਜੀਉਣ ਦਾ ਸਸਕਾਰ ਭੀ ਭਗਤੂ ਦੀ ਸਮਾਧ ਪਾਸ ਕੀਤਾ। ਸਾਰੇ ਦੇਸ਼ ਵਿੱਚ ਧੰਨਜ ਧੰਨਜ ਦੀ ਧੁਨੀ ਫੈਲ ਗਈ। ਹੁਣ ਕੁਛ ਤਾਂ ਬਿਪ੍ਰ ਦੇ ਪੁੱਤ੍ਰ ਜਿਵਾਉਣ ਦੀ ਦੇਸ਼ ਪ੍ਰਦੇਸ ਵਿੱਚ ਧੁੰਮ ਪੈ ਗਈ ਤੇ ਕੁਛ ਵੈਸਾਖੀ ਦਾ ਮੇਲਾ ਨੇੜੇ ਆਏ ਤੋਂ ਦੇਸ਼ ਦੇਸ਼ਾਂਤਰਾਂ ਦੇ ਮਸੰਦ ਆਪਣੇ ਆਪਣੇ ਪ੍ਰਗਣੇ ਦੀ ਸੰਗਤ ਨੂੰ ਲੈ ਕੇ ਆਉਣ ਲੱਗ ਪਏ। ਵੈਸਾਖੀ ਤੋਂ ਪੰਜ ਦਿਨ ਪਹਿਲੇ ਹੀ ਬਹੁਤ ਸੰਗਤ ਕੱਠੀ ਹੋ ਗਈ ਸੀ। ਪਿੰਡ ਦੇ ਚੁਫੇਰੇ ਬਾਗ਼ਾਂ ਵਿੱਚ ਕੁਛ ਸ਼ੈਹਰੀ ਲੋਕਾਂ ਦੇ ਘਰਾਂ ਵਿੱਚ ਉੱਤਰ ਪਈ। ਪਿੰਡ ਦੇ ਚੋਹਾਂ ਪਾਸਿਆਂ ਥੀਂ ਗੁਰੂ ਕੀ ਬਾਣੀ ਤੇ ਕੀਰਤਨ ਦੀ ਧੁਨ ਪਈ ਆਵੇ। ਗੁਰੂ ਸਾਹਿਬ ਜੀ ਨੇ ਪੰਜ ਥਾਂ ਲੰਗਰ ਲਾ ਦਿੱਤਾ। ਆਪੇ ਪ੍ਰੇਮੀ ਸਿੱਖ ਸਿੱਖਣੀਆਂ ਪਕਾ ਪਕਾ ਛਕੀ ਛਕਾਈ ਜਾਣ। ਵੈਸਾਖੀ ਵਾਲੇ ਦਿਨ ਵੱਡੇ ਬਿਸਤੀਰਤ ਚੌਂਤ੍ਰੇ ਉੱਤੇ ਸਾਏਵਾਨ ਹੇਠ ਗੁਰੂ ਕਾ ਦੀਵਾਨ

ਸ਼ਹਿਨਸ਼ਾਹਾਂ ਵਰਗਾ ਅੰਮ੍ਰਿਤ ਵੇਲੇ ਲਗ ਗਿਆ। ਗੁਰੂ ਸਾਹਿਬ ਜਿਗਾ ਕਲਗੀ, ਮੋਤੀਆਂ ਦੀ ਮਾਲਾ ਆਦਿਕ ਵੱਡੇ ਵੱਡੇ ਸੁੰਦਰ ਅਮੋਲਕ ਜੇਵਰ ਬਸਤ੍ਰ ਸ਼ਸਤ੍ਰ ਸਜਾ ਕੇ ਸਿੰਘਾਸਨ ਉੱਤੇ ਆ ਬੈਠੇ। ਮੇਵੜੇ ਸੰਗਤ ਵਿੱਚ ਸੱਦਾ ਦੇ ਆਏ ਤਾਂ ਮਸੰਦ ਆਪੋ ਆਪਣੇ ਪ੍ਰਗਣੇ ਦੀ ਸੰਗਤ ਨੂੰ ਲੈ ਕਰ ਆਉਣ ਲੱਗੇ। ਇੱਕ ਇੱਕ ਸਿੱਖ ਦਾ ਨਾਉਂ ਲੈ ਕੇ ਸਿੱਖਾਂ ਵੱਲੋਂ ਨਜ਼ਰ ਭੇਟਾ ਗੁਰੂ ਜੀ ਨੂੰ ਅਰਪਣ ਅਰਦਾਸ ਹੋ ਕਰ ਖ਼ਜ਼ਾਨੇ ਵਿੱਚ ਜਮ੍ਹਾਂ ਹੁੰਦੀ ਰਹੀ। ਗੁਰੂ ਸਾਹਿਬ ਜੀ ਨੇ ਅਕਾਲ ਪੁਰਖ ਗੁਰੂ ਨਾਨਕ ਸਾਹਿਬ ਤੋਂ ਸਭ ਸੰਗਤ ਦੀ ਯਥਾ ਯੋਗ ਕਾਮਨਾ ਪੂਰੀ ਕਰੀ ਕਰਾਈ। ਕੜਾਹ ਪ੍ਰਸ਼ਾਦਿ ਵਰਤੇ। ਵਸਾਖੀ ਤੋਂ ਤੀਜੇ ਦਿਨ ਸੰਗਤਾਂ ਨੂੰ ਘਰ ਜਾਣ ਲਈ ਗੁਰੂ ਜੀ ਨੇ ਖ਼ੁਸ਼ੀ ਦਿੱਤੀ। ਨਾਮੀ ਨਾਮੀ ਸਿੱਖਾਂ ਤੇ ਮਸੰਦਾਂ ਨੂੰ ਗੁਰੂ ਜੀ ਵੱਲੋਂ ਸਿਰੋਪਾਉ ਮਿਲੇ। ਇਹ ਮੇਲਾ ਵਡੀ ਧੂਮ ਧਾਮ ਦਾ ਸੰਮਤ ੧੭੧੨ ਬਿਕ੍ਰਮੀ ਨੂੰ ਹੋਇਆ, ਬੇਸ਼ੁਮਾਰ ਦੌਲਤ ਨਕਦ ਜਿਨਸ ਆਈ। ਗੁਰੂ ਜੀ ਦੇ ਹੁਕਮ ਅਨੁਸਾਰ ਨੌਕਰਾਂ ਤੇ ਘਰ ਦਾ ਅਰ ਲੰਗਰ ਦਾ ਖ਼ਰਚ, ਜੋ ਕੀਰਤਪੁਰੋਂ ਚੱਲ ਕੇ ਹੋਇਆ ਸੀ; ਭਾਈ ਖੁਸ਼ਾਲੀ, ਮੁਰਾਰੀ, ਸਾਈਂ ਦਿੱਤੇ ਆਦਿਕ ਮੁਸੱਦੀਆਂ ਨੇ ਹਿਸਾਬ ਕਰ ਕੇ ਦੇ ਲੈ ਕਰ ਬਾਕੀ ਸਭ ਪਦਾਰਥ ਧੀਰਮੱਲ ਨੂੰ ਦੇ ਦਿੱਤਾ।

www.ik13.com Humble service provided by Bhai Baljinder Singh (Rara Sahib) Email: rarasahib@yahoo.com

## ਗੋਇੰਦਵਾਲ, ਦਾਰਾਸ਼ਕੋਹ ਦੀ ਸਹਾਇਤਾ

ਗੁਰੂ ਹਰਿਰਾਇ ਸਾਹਿਬ ਜੀ ਮਾਝੇ ਦੇ ਸਿੱਖਾਂ ਦੀ ਬੇਨਤੀ ਮੰਨ ਕੇ ੧੫ ਵੈਸਾਖ ਸੰਮਤ ੧੭੧੩ ਬਿਕ੍ਰਮੀ ਨੂੰ ਕਰਤਾਰਪੁਰੋਂ ਚੱਲ ਕੇ ਆਪਣੇ ਬਾਈ ਸੌ ਸਵਾਰ ਤੇ ਸਿੱਖਾਂ ਸੇਵਕਾਂ ਸਮੇਤ ਬਿਆਸਾ ਪਾਰ ਮਾਝੇ ਦੇਸ਼ ਵਿੱਚ ਜਾ ਫਿਰੇ। ਅਨੇਕ ਪਿੰਡਾਂ ਵਿੱਚ ਨਿਵਾਸ ਕਰਦੇ ਹੋਏ ਜਿਸ ਦਿਨ ਗੋਇੰਦਵਾਲ ਪਹੁੰਚੇ, ਓਸੇ ਦਿਨ ਖ਼ਬਰ ਆਈ ਕਿ ਦਾਰਾਸ਼ਕੋਹ ਔਰੰਗਜ਼ੇਬ ਤੋਂ ਹਾਰ ਕੇ ਭੱਜਯਾ ਆਉਂਦਾ ਹੈ ਤੇ ਓਸ ਦੇ ਪਿੱਛੇ ਪਿੱਛੇ ਲਸ਼ਕਰ ਔਰੰਗਜ਼ੇਬ ਦਾ ਹੈ। ਤਦੋਂ ਨੂੰ ਦਾਰਾਸ਼ਕੋਹ ਪੰਜ ਕੁ ਸੌ ਅਸਵਾਰ ਨਾਲ ਬਜਾਸਾ ਟੱਪ ਕੇ ਗੋਇੰਦਵਾਲ ਆ ਉੱਤਰਜਾ। ਗੁਰੂ ਹਰਿਰਾਇ ਜੀ ਦੇ ਦਰਸ਼ਨ ਕਰਨ ਆਇਆ। ਅੱਗੇ ਗੁਰੂ ਜੀ ਬਾਉਲੀ ਸਾਹਿਬ ਦੇ ਸਾਹਮਣੇ ਮੈਦਾਨ ਵਿੱਚ ਇੱਕ ਵੱਡੇ ਸਾਏਵਾਨ ਹੇਠ ਆਪਣੇ ਸੂਰਬੀਰਾਂ ਤੇ ਸੇਵਕਾਂ ਦੇ ਸ਼ਹਿਨਸ਼ਾਹੀ ਸਜਾਵਟ ਵਾਲੇ ਦੀਵਾਨ ਵਿੱਚ ਜਿਗਾ, ਕਲਗੀ, ਤਾਜ; ਕੰਠਾ, ਮੋਤੀ ਮਾਲਾ, ਕੁੰਡਲ ਭਵੱਟੇ ਪਹਿਨੇ ਹੋਏ ਸਿੰਘਾਸਨ ਉੱਤੇ ਬਿਰਾਜਮਾਨ ਸੇ। ਚੌਰ ਝੁਲ ਰਿਹਾ ਸੀ ਤੇ ਕੀਰਤਨ ਹੋ ਰਿਹਾ ਸੀ। ਬੰਦੀ ਜਨ ਭੱਟ ਨਕੀਬ ਗੁਰੂ ਕਾ ਜਸ ਰਟ ਰਹੇ ਸੇ। ਗੁਰੂ ਜੀ ਦੇ ਦਰਬਾਰ ਦੀ ਛਬ ਦੇਖ ਕੇ ਦਾਰਾ ਨਿਹਾਇਤ ਖ਼ੁਸ਼ੀ ਹੋਯਾ। ਪੰਜ ਕਿਸ਼ਤੀਆਂ ਜੁਵਾਹਰਾਤ ਤੇ ਮੋਹਰਾਂ ਦੀਆਂ ਗੁਰੂ ਜੀ ਅੱਗੇ ਭੇਟਾ ਰੱਖ ਕੇ ਸਲਾਮ ਕੀਤੀ। ਆਗਜਾ ਪਾ ਕੇ ਫਰਸ਼ ਉੱਤੇ ਬੈਠ ਗਿਆ। ਗੁਰੂ ਸਾਹਿਬ ਜੀ ਨੇ ਕੁਸ਼ਲ ਆਨੰਦ ਪੁੱਛਿਆ ਤਾਂ ਓਨ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਤੁਸਾਂ ਓਹ ਅਬਿਨਾਸੀ ਸੁਖ ਪ੍ਰਮਾਨੰਦ ਰੂਪ ਬ੍ਰਹਮ ਦੀ ਪ੍ਰਾਪਤੀ ਬਖ਼ਸ਼ੀ ਹੈ, ਜਿਸ ਦੀ ਖ਼ੁਸ਼ੀ ਕਦੇ ਘਟਨ ਵਾਲੀ ਨਹੀਂ। ਏਸ ਆਤਮ ਤੱਤ ਨੂੰ ਪਾ ਕੇ ਚਿੱਤ ਸ਼ਾਂਤ ਹੋ ਰਿਹਾ ਹੈ। ਜਿੱਕੂੰ ਨਦੀਆਂ ਤੇ ਮੇਘਾਂ ਦਾ ਜਲ ਸਮੁੰਦ੍ਰ ਨੂੰ ਕਦੇ ਉਛਾਲ ਨਹੀਂ ਸਕਦਾ ਤੇ ਨਾ ਗਹਿਰਾ ਕਰ ਸਕਦਾ ਹੈ, ਏਸੇ ਤਰ੍ਹਾਂ ਏਹ ਮਾਇਕ ਪਦਾਰਥਾਂ ਦੇ ਵਿਹਾਰਾਂ ਦਾ ਹੁਣ ਲਾਭ ਮਾਣ ਅਪਮਾਨ ਬ੍ਰਹਮ ਗਿਆਨ ਦੇ ਸੁਖ ਨੂੰ; ਜੋ ਤੁਸਾਂ ਬਖ਼ਸ਼ ਰੱਖਿਆ ਹੈ, ਵਿਗਾੜ ਨਹੀਂ ਸਕਦਾ। ਇਸ ਬ੍ਰਹਮਾਤਮਾ ਨੂੰ ਚਾਰੇ ਵੇਦ, ਬਵੰਜਾ ਉਪਨਿਸ਼ਦ, ਖਟ ਸ਼ਾਸਤ੍ਰ, ਆਤਮ ਵੇਤਾ ਸੰਤ ਅਣੁ ਤੋਂ ਅਣੁਮਹਿ ਤੋਂ ਮਹੀਆਨ, ਸਤ ਚਿੱਤ ਆਨੰਦ ਰੂਪ ਪਦਮ ਪਤ੍ਰ ਵਤ ਅਸੰਗ ਵਰਣਨ ਕਰਦੇ ਹਨ। ਜਦ ਓਹੋ ਮੇਰਾ ਸਰੂਪ ਨਿਰਵਿਕਾਰ, ਨਿਰਭਉ, ਨਿਰਵੈਰ ਹੈ, ਤਾਂ ਫੇਰ ਏਹ ਮਹਾਂ ਕਲੇਸ਼ਾਂ ਦਾ ਕਾਰਨ ਆਗਮਾਪਾਈ ਦੁੱਖ ਰੂਪ ਦੁਨੀਆਂ ਦੀ ਬਾਦਸ਼ਾਹੀ ਮੈਨੂੰ ਕਦ ਲੁਭਾਇਮਾਨ ਕਰ ਸਕਦੀ ਹੈ? ਭਾਵੇਂ ਆਪਣੇ ਪਿਤਾ ਸ਼ਾਹਜਹਾਂ ਦਾ ਬਚਨ ਮੰਨ ਕੇ ਮੈਂ ਏਸ ਜਗਤ ਜੰਜਾਲ ਨੂੰ ਸਤਾ ਦੇਣੀ ਮੰਨ ਲਈ ਸੀ, ਪਰ ਮੇਰਾ ਮਨ ਉੱਕਾ ਹੀ ਨਹੀਂ ਚਾਹੁੰਦਾ ਸੀ। ਓਹੋ ਮੁਰਾਦ ਮੇਰੀ ਪੂਰੀ ਹੋਈ। ਮੇਰੇ ਛੋਟੇ ਭਰਾ ਔਰੰਗਜ਼ੇਬ ਨੇ ਓਹੋ ਉਸਤਰਿਆਂ ਦੀ ਮਾਲਾ ਤੇ ਸੂਲਾਂ ਦੀ ਸੇਜਾ, ਦੁਰਗੰਧੀ ਕਰ ਪੂਰਤ, ਕੱਜਲ ਦੀ ਕੋਠੜੀ ਨੂੰ ਵਡੀ ਖ਼ੁਸ਼ੀ ਨਾਲ ਕਬੂਲ ਕਰ ਲੀਤਾ ਹੈ। ਸੱਚ ਪੁੱਛੋ ਤਾਂ ਸਤਿਗੁਰੋ! ਆਪ ਦੀ ਦਯਾ ਨਾਲ ਇਸ ਲੋਕ ਦੇ ਪਦਾਰਥ ਜੋ ਚੱਕ੍ਰਵਰਤੀ ਨੂੰ ਪ੍ਰਾਪਤ ਹੁੰਦੇ ਹਨ ਤੇ ਪਰਲੋਕ ਵਿੱਚ ਬੇਕੁੰਠ ਦੇ ਸੁਖ ਦੀ ਇੱਛਾ ਭੀ ਤੁਸਾਂ ਮੈਨੂੰ ਨਹੀਂ ਰਹਿਨ ਦਿੱਤੀ ਤਾਂ ਏਹ ਤੁੱਛ ਪਦਾਰਥ ਮੇਰੇ ਮਨ ਨੂੰ ਕਦੋਂ ਲੁਭਾਇਮਾਨ ਕਰ ਸਕਦੇ ਹਨ?"

ਸਤਿਗੁਰਾਂ ਦਾ ਬਚਨ ਹੈ"

ਕਈ ਬੈਕੁੰਠ ਨਾਹੀ ਲਵੈ ਲਾਗੇ ॥
ਮੁਕਤਿ ਬਪੁੜੀ ਭੀ ਗਿਆਨੀ ਤਿਆਗੇ ॥

(ਮਾਰੂ, ਮਃ ੫ - ੧੦੭੮)

ਗੁਰੂ ਸਾਹਿਬ, ਓਸ ਦਾ ਨਿਸਚਾ ਤੇ ਅਨੁਭਵ ਤੇ ਚੇਹਰਾ ਆਨੰਦ ਵਿੱਚ ਮਗਨ ਦੇਖ ਕਰ ਬਹੁਤ ਖ਼ੁਸ਼ੀ ਹੋਏ ਤੇ ਬਚਨ ਕੀਤਾ, "ਦਾਰਾ! ਤੂੰ ਤਾਂ ਪ੍ਰਹਿਲਾਦ ਤੇ ਬਭੀਖਣ ਵਾਂਗ ਕੱਲਰ ਵਿੱਚ ਕੌਲ, ਬਗਲਿਆਂ ਵਿੱਚ ਹੰਸ ਪੈਦਾ ਹੋਯਾ ਹੈਂ। ਅਕਾਲ ਪੁਰਖ ਤੇਰੇ ਸਿਦਕ ਧਰਮ ਨੂੰ ਸਦਾ ਦ੍ਰਿੜ੍ਹ ਰੱਖੇ। ਜੇ ਬਾਦਸ਼ਾਹੀ ਦੀ ਇੱਛਜਾ ਹੈ ਤਾਂ ਵੀਹ ਲੱਖ ਸਿੱਖ ਸਾਡੇ ਹੁਕਮ ਵਿੱਚ ਹੈ, ਜੋ ਇੱਕ ਮੁਠ

ਹੋ ਕੇ ਇੱਕ ਢਾਲ ਹੇਠ ਲੜਨ ਵਾਲਾ ਹੈ।" ਦਾਰੇ ਨੇ ਹੱਥ ਜੋੜ ਕੇ ਆਖਿਆ ਏਹ ਕੂੜੀ ਬਾਦਸ਼ਾਹੀ ਮੈਂ ਨਹੀਂ ਚਾਹੁੰਦਾ। ਏਥੋਂ ਦਾਨ ਦਿਓ, ਜੋ ਕਰਤਾਰ ਨਾ ਭੁਲੇ। ਸ਼ਰਾ ਦੇ ਸਗ ਰਾਗ ਦ੍ਵੈਖ ਦੇ ਜੰਜੀਰ ਵਿੱਚ ਬੱਧੇ ਹੋਏ ਹਮੇਸ਼ਾਂ ਦਰਵੇਸ਼ਾਂ ਨੂੰ ਭੌਂਕਦੇ ਰਹਿੰਦੇ ਹਨ, ਪਏ ਭੌਂਕਣ। ਤੁਸੀਂ ਲੋਕ ਸਦਾ ਨਿਰਭਉ ਆਨੰਦ ਵਿੱਚ ਰਹਿੰਦੇ ਹੋ। ਜੇ ਤੁਸੀਂ ਕੁਛ ਵਿਹਾਰ ਦੀ ਸਹਾਇਤਾ ਕਰੋ, ਤਾਂ ਮੇਰੇ ਪਿੱਛੇ ਜੋ ਔਰੰਗਜ਼ੇਬ ਦਾ ਲਸ਼ਕਰ ਆ ਰਿਹਾ ਹੈ ਇੱਕ ਦਿਨ ਕਿਵੇਂ ਰੋਕ ਰੱਖੋ। ਏਤਨੇ ਨੂੰ ਮੈਂ ਦੂਰ ਦੇਸ਼ ਲੰਘ ਕੇ ਕਿਸੇ ਪਰਬਤ ਦੀ ਕੰਦ੍ਰਾਂ ਵਿੱਚ ਏਕਾ ਏਕੀ ਇਸਥਿਤ ਹੋ ਬ੍ਰਹਮਾਨੰਦ ਦਾ ਰਸ ਲਵਾਂਗਾ।"

ਇਤਨਾ ਬਚਨ ਬਿਲਾਸ ਕਰ ਕੇ ਦਾਰਾਸ਼ਕੋਹ ਮੁਲਤਾਨ ਦੇ ਰਾਹ ਪਿਆ। ਏਧਰ ਗੁਰੂ ਸਾਹਿਬ ਜੀ ਨੇ ਆਪਣੇ ਜੋਧਿਆਂ ਤੇ ਸੇਵਕਾਂ ਨੂੰ ਸਨਧਬੱਧ ਕਰ ਕੇ ਜਮੂਰੇ ਬੰਦੂਕਾਂ ਕਸਾ ਕਰ ਬਜਾਸਾ ਕਨਾਰੇ ਖੜਾ ਕਰ ਦਿੱਤਾ ਅਤੇ ਬੇੜੀਆਂ ਸਭ ਆਪਣੇ ਕਾਬੂ ਕਰ ਲਈਆਂ। {ਦਾਰੇ ਦੀ ਮਦਦ ਤੇ ਸ਼ਾਹੀ ਫੌਜ ਰੋਕਣਾ} ਤਦੋਂ ਨੂੰ ਬਜਾਸਾ ਕਨਾਰੇ ਸ਼ਾਹੀ ਲਸ਼ਕਰ ਆ ਪਹੁੰਚਿਆ, ਤਾਂ ਗੁਰੂ ਜੀ ਆਪਣੀ ਸਪਾਹ ਤੋਂ ਸ਼ਲਕ ਕਰਾ ਦਿੱਤੀ। ਔਰੰਗਜ਼ੇਬ ਦੀ ਫੌਜ ਨੇ ਜਾਣਿਆਂ ਕਿ ਏਥੇ ਦਾਰਾਸ਼ਕੋਹ ਹੈ, ਓਸ ਨਾਲ ਦੇਸ ਮਿਲ ਗਿਆ ਹੈ। ਜੇ ਅਸੀਂ ਬੇੜੀਆਂ ਵਿੱਚ ਚੜ੍ਹੇ, ਤਾਂ ਗੋਲੇ ਮਾਰ ਕੇ ਡੋਬ ਦੇਣਗੇ। ਸਿਪਾਹ ਡਰਦੀ ਮਾਰੀ ਪਿੱਛੇ ਹਟ ਕੇ ਦੂਰ ਜਾ ਉੱਤਰੀ। ਦੂਜੇ ਦਿਨ ਜਦ ਏਸ ਪਾਰ ਆ ਕੇ ਔਰੰਗਜ਼ੇਬ ਦੇ ਅਫਸਰਾਂ ਦੇਖਿਆ ਤੇ ਪੁੱਛਿਆ ਤਾਂ ਗੁਰੂ ਜੀ ਨੇ ਆਖਿਆ, "ਸ਼ਾਹੀ ਗਦਰ ਹੋਣੇ ਕਰ ਕੇ ਅਸੀਂ ਤਾਂ ਆਪਣੇ ਜਾਨ ਮਾਲ ਦੀ ਰਖਵਾਲੀ ਵਾਸਤੇ ਚੜ੍ਹਾਈ ਕਰ ਰਖੀ ਹੈ।" ਜੇ ਤੁਸੀਂ ਪਾਰ ਹੋਣਾ ਹੈ ਤਾਂ ਪਹਿਲਾਂ ਸਾਨੂੰ ਤੁਰ ਜਾਣ ਦਿਓ, ਪਿੱਛੋਂ ਪਾਰ ਉੱਤਰੀਓ। ਓਨ੍ਹਾਂ ਏਹ ਗੱਲ ਮੰਨ ਲੀਤੀ। ਉਸ ਦਿਨ ਤਾਂ ਸੰਝ ਹੋ ਗਈ ਸੀ। ਅਗਲੇ ਦਿਨ ਗੁਰੂ ਜੀ ਦੀ ਫ਼ੌਜ ਭਾਰ ਬਰਦਾਰੀ ਸਮੇਤ ਤੁਰਦੀ ਹੋਈ ਨੇ ਸੰਝ ਪਾ ਦਿਤੀ। ਏਸ ਕਰ ਕੇ ਸ਼ਾਹੀ ਲਸ਼ਕਰ ਨੂੰ ਦੋ ਦਿਨ ਦੇਰ ਲਗ ਗਈ। ਤਦੋਂ ਨੂੰ ਦਾਰਾ ਸ਼ਕੋਹ ਭੀ ਦੂਰ ਚਲਿਆ ਗਿਆ ਤੇ ਗੁਰੂ ਸਾਹਿਬ ਜੀ ਭੀ ਵਜ਼ੀਰ ਦੇ ਪੱਤਣ ਬਜਾਸਾ ਜਾ ਲੰਘੇ ਤੇ ਕਰਤਾਰਪੁਰ ਜਾ ਠਹਿਰੇ। ਜਦ ਸ਼ਾਹੀ ਫੌਜ ਦਿੱਲੀ ਵਲ ਮੁੜ ਗਈ, ਤਾਂ ਗੁਰੂ ਸਾਹਿਬ ਜੀ ਦੁਆਬੇ ਦੇਸ਼ ਵਿੱਚ ਦੀ ਬੰਬੇਲੀ, ਫਰਾਲਾ, ਦੁਸਾਂਝਾ, ਪਲਾਹ, ਹਕੀਮਪੁਰਾ, ਮੁਕੰਦਪੁਰਾ ਆਦਿਕ ਅਨੇਕ ਪਿੰਡਾਂ ਵਿੱਚ ਉੱਤਰ ਕੇ ਲੋਕਾਂ ਨੂੰ ਪ੍ਰਮੇਸ਼੍ਵਰ ਦੀ ਭਗਤੀ ਤੇ ਸ਼ੁਭ ਕੰਮਾਂ ਵਿੱਚ ਲਾਉਂਦੇ ਹੋਏ ਨਗਲੇ ਦੇ ਪੱਤਣ ਸਤਲੁਜ ਪਾਰ ਦੋਲੋਂ ਪਿੰਡ ਜਾ ਉੱਤਰੇ। ਓਥੋਂ ਅਗਲੇ ਦਿਨ ਕੀਰਤਪੁਰ ਜਾ ਬਿਰਜੇ।

# ਔਰੰਗਜ਼ੇਬ ਦਾ ਜ਼ੁਲਮ

ਔਰੰਗਜ਼ੇਬ ਨੇ ਤਖ਼ਤ ਬੈਠਦੇ ਹੀ ਕਾਜ਼ੀਆਂ, ਮੌਲਵੀਆਂ ਦੇ ਸਿਖਾਏ ਹੋਏ ਮੂਰਤੀ ਪੂਜਾ ਹਟਾਉਣ ਵਾਸਤੇ ਪਹਿਲੇ ਮਥਰਾ ਦੇ ਮੰਦਰ ਤੋੜੇ। ਕੇਸ਼ੂ ਜੀ ਦਾ ਤੇ ਬਾਂਕੇ ਬਿਹਾਰੀ ਦਾ ਮੰਦਰ; ਜੋ ਨਿਹਾਇਤ ਵੱਡੇ ਵੱਡੇ ਕੀਮਤੀ ਪੱਥਰ ਦੇ ਕ੍ਰੋੜਾਂ ਰੁਪਏ ਨਾਲ ਬਣੇ ਸਨ, ਢਹਾ ਕੇ ਓਨ੍ਹਾਂ ਦੇ ਥਾਂ ਮਸੀਤਾਂ ਬਣਵਾ ਦਿਤੀਆਂ ਜੋ ਹੁਣ ਤੱਕ ਹਨ। ਮੂਰਤਾਂ ਦਾ ਤੋੜ ਫੋੜ ਕੇ ਚੂਨਾਂ ਬਣਾ ਕਰ ਮਸੀਤਾਂ ਨੂੰ ਲਾਇਆ। ਏਸੇ ਤਰ੍ਹਾਂ ਕਾਂਸ਼ੀ, ਅਜੁੱਧਜਾ, ਪਰਾਗ ਰਾਜ ਆਦਿਕ ਤੀਰਥਾਂ ਸ਼ੈਹਰਾਂ ਦੇ ਮੰਦਰਾਂ ਦੀ ਪੱਟੀ ਮੇਰ ਕਰ ਕੇ ਮਸੀਤਾਂ ਝਲਕਾ ਦਿੱਤੀਆਂ। ਬੇਅੰਤ ਹਿੰਦੂ ਕੋਈ ਲਾਲਚ ਦੇ ਕੇ ਕੁਛ ਜ਼ੋਰ ਨਾਲ ਮੁਸਲਮਾਨ ਬਣਾ ਦਿੱਤੇ। ਅਨਗਿਨਤ ਹਿੰਦੂ ਜਿੰਨ੍ਹਾਂ ਨੇ ਤੁਰਕ ਹੋਣਾ ਨਾ ਮੰਨਿਆ, ਕਤਲ ਕਰਾ ਸਿੱਟੇ। ਸਰਮਦ* ਜੇਹੇ ਸੈਂਕੜੇ ਪੀਰ ਫ਼ਕੀਰ ਮੁਸਲਮਾਨ ਭੀ ਜੇਹੜੇ ਸਮਦਰਸੀ ਸ਼ਰਾ ਦੀ ਜ਼ੰਜੀਰ

---

*ਸਰਮੱਦ {ਸਰਮੱਦ ਦਾ ਪ੍ਰਸੰਗ} ਹਿੰਦੂ ਅਮੀਰ ਦਾ ਪੁੱਤ੍ਰ ਸੀ। ਫ਼ਕੀਰਾਂ ਦੀ ਸੰਗਤ ਹੋਣੇ ਕਰ ਵਿਆਹ ਨਾ ਕੀਤਾ। ਸਾਰੀ ਦੌਲਤ ਸੰਤਾਂ ਨੂੰ ਖੁਲਾ ਦਿੱਤੀ। ਹਰੇਕ ਸੰਤ ਨੂੰ ਏਹੋ ਸਵਾਲ ਕਰੇ, "ਮੈਨੂੰ ਰੱਬ ਮਿਲਾਓ।" ਇੱਕ ਦਿਨ ਕਿਸੇ ਸੰਤ ਨੇ ਐਸੀ ਕ੍ਰਿਪਾ ਕੀਤੀ ਕਿ ਇਸ ਨੂੰ ਸੱਚਾ ਬ੍ਰਹਮਗਜਾਨ ਦ੍ਰਿੜਾ ਦਿੱਤਾ। ਇਸ ਖ਼ੁਸ਼ੀ ਵਿੱਚ ਦੇਹ ਦੀ ਸੁੱਧ ਭੁੱਲ ਗਈ। ਹਿੰਦੂ ਮੁਸਲਮਾਨ ਜੋ ਕੋਈ ਕੁਛ ਮੂੰਹ ਪਾ ਦੇਵੇ, ਖਾ ਛੱਡੇ। ਇਸ ਕਰ ਕੇ ਮੁਸਲਮਾਨ ਸਮਝਿਆ ਗਿਆ। ਦਾਰਾਸ਼ਕੋਹ ਏਹੋ ਜੇਹੇ ਹਿੰਦੂ ਤੇ ਮੁਹੰਮਦੀ ਸਾਧੂਆਂ ਦੀ ਸੰਗਤ ਸੇਵਾ ਬਹੁਤ ਕਰਦਾ ਹੁੰਦਾ ਸੀ। ਓਸ ਮਸਤੀ ਤੋਂ ਖ਼ੁਸ਼ੀ ਦੀ ਹਾਲਤ ਵਿੱਚ ਦਾਰੇ ਨੂੰ ਸੱਚਾ ਸਤਸੰਗੀ ਸੇਵਕ ਬ੍ਰਹਮ ਗਿਆਨੀ ਜਾਣ ਕੇ ਕਦੇ ਸਰਮੱਦ ਏਹ ਆਵਾਜ਼ ਕਰਦਾ ਫਿਰਦਾ, "ਦਾਰਾਸ਼ਕੋਹ! ਸੱਚਾ ਪਾਤਸ਼ਾਹ ਹੋਹ।" ਇਹ ਸੁਣ ਕੇ ਔਰੰਗਜ਼ੇਬ ਬਹੁਤਾ ਸੜਦਾ, ਕਿਉਂਕਿ ਸਰਮੱਦ ਦਾ ਬਚਨ ਪੂਰਾ ਹੋ ਜਾਂਦਾ ਸੀ। ਤਾਂ ਹੀ ਸਭ ਲੋਗ ਏਸ ਤੋਂ ਡਰਦੇ ਰਹਿੰਦੇ ਸੇ। ਦਾਰਾਸ਼ਕੋਹ ਕਤਲ ਕਰਾ ਕੇ ਇੱਕ ਦਿਨ ਔਰੰਗਜ਼ੇਬ ਨੇ ਸਰਮੱਦ ਨੂੰ ਤਰਕ ਲਾਈ ਕਿ ਤੇਰਾ ਦਾਰਾ ਬਾਦਸ਼ਾਹ ਕਿੱਥੇ ਹੈ? ਸਰਮੱਦ ਬੋਲਿਆ, "ਉੱਲੂ ਨੂੰ ਸੂਰਜ ਨਾ ਦਿਸਣ ਵਾਂਗੂੰ ਤੈਨੂੰ ਨਹੀਂ ਦਿਸਦਾ ਪਰ ਦਿਖਾ ਦੇਵਾਂਗੇ ਕੱਲ੍ਹ ਆਵੀਂ ਬਾਦਸ਼ਾਹ ਔਰੰਗਜ਼ੇਬ ਨੇ ਸੁਪਨੇ ਵਿੱਚ ਦਾਰੇ ਨੂੰ ਸ੍ਵਰਗ ਦਾ ਬਾਦਸ਼ਾਹ ਬਣਿਆ ਹੋਇਆ ਤਖ਼ਤ ਉੱਤੇ ਬੈਠਾ ਦੇਖਿਆ। ਦੇਵਤੇ, ਦਾਨਵ, ਹੂਰਾਂ, ਪਰੀਆਂ, ਅਜਰਾਈਲ, ਜਬਰਾਈਲ ਆਦਿਕ ਫਰਿਸ਼ਤੇ ਸਭ ਓਸ ਅੱਗੇ ਹੱਥ ਜੋੜੀ ਖੜੇ ਦੇਖੇ ਅਤੇ ਆਪ ਦਾਰੇ ਦੇ ਸ਼ੈਹਰ ਦਾ ਗੰਦ ਚੁਕਣ ਵਾਲਾ ਚੂਹੜਾ, ਮੀਂਹ ਵਸਦੇ ਵਿੱਚ ਗੰਦ ਦਾ ਟੋਕਰਾ ਸਿਰ ਉੱਤੇ ਚੋ ਚੋ ਕੇ ਮੂੰਹ ਉੱਤੇ ਪੈਂਦਾ ਦੇਖਿਆ। ਅੱਖ ਖੁਲੀ ਤਾਂ ਹੱਕਾ ਬੱਕਾ ਹੋ ਗਿਆ। ਦਿਨ ਚੜ੍ਹੇ ਸਰਮੱਦ ਨੇ ਆਖਿਆ ਦਾਰੇ ਦੀ ਬਾਦਸ਼ਾਹੀ ਦੇਖੀ? ਔਰੰਗਜ਼ੇਬ ਨੇ ਸ਼ਰਮਿੰਦੇ ਹੋ ਕੇ ਆਖਿਆ, "ਸੁਫਨਾ ਝੂਠਾ ਹੁੰਦਾ ਹੈ। ਪ੍ਰਤਖ ਦਿਖਾਵੇਂ ਤਾਂ ਸੱਚ ਮੰਨੀਏ।" ਸਰਮੱਦ ਬੋਲਿਆ ਤੂੰ ਅਧਕਾਰੀ ਨਹੀਂ। ਹੋਰ ਜਿਸ ਨੂੰ ਆਖੇਂ ਦਿਖਾ ਦੇਵਾਂ।" ਔਰੰਗਜ਼ੇਬ ਨੇ ਮੁਹੰਮਦ ਅਮੀਨ ਖਾਂ ਨੂੰ ਅੱਗੇ ਕੀਤਾ। ਸਰਮੱਦ ਨੇ ਉਸ ਦੇ ਸਿਰ ਉੱਤੇ ਛਟੀ ਰੱਖੀ ਤਾਂ ਮੀਰਜੁਮਲਾ ਓਹੋ ਬ੍ਰਿਤਾਂਤ ਸਾਰਾ ਦੇਖ ਕੇ ਲਗਾ ਦੱਸਣ ਤਾਂ ਔਰੰਗਜ਼ੇਬ ਸੜ ਬਲ ਛਿੱਥਾ ਹੋ ਕੇ ਉੱਠ ਗਿਆ ਤੇ ਆਪਣੇ ਕਾਜ਼ੀਆਂ ਨੂੰ ਆਖਿਆ, "ਸਰਮੱਦ ਨੂੰ ਕਿਸੇ ਗਲ ਹੇਠ ਲਿਆਓ।" ਇੱਕ ਦਿਨ ਸਰਮੱਦ ਭੰਗ ਪੀਂਦਾ ਸੀ। ਕਾਜ਼ੀ ਨੇ ਬਾਦਸ਼ਾਹ ਨੂੰ ਆਖਿਆ, "ਭੰਗ ਪੀਣੀ ਗ਼ੈਰ ਸ਼ਰਾ ਹੈ।" ਔਰੰਗਜ਼ੇਬ ਨੇ ਸਰਮੱਦ ਨੂੰ ਕੈਦਖਾਨੇ ਵਿੱਚ ਬੇੜੀ ਹੱਥ ਕੜੀ ਤਬਕ ਪਵਾ ਕੇ ਬੈਠਾ ਰਖਿਆ। ਓਨ ਓਥੇ ਭੀ ਅਨੇਕ ਕੈਦੀਆਂ ਨੂੰ ਬ੍ਰਹਮ ਗਿਆਨ ਕਰ ਦਿੱਤਾ। ਓਸੇ ਸਮੇਂ ਇੱਕ ਰੂਮ ਦੇ ਵਕੀਲ ਨੇ ਬਾਦਸ਼ਾਹ ਦੀ ਕਚੈਹਰੀ ਵਿੱਚ ਸ਼ੁਕਰ, ਸਬਰ ਦੇ ਅਰਥ ਪੁੱਛੇ। ਜਾਂ ਕਾਜੀ ਮੌਲਵੀ ਓਸ ਦੀ ਨਿਸ਼ਾ ਨਾ ਕਰ ਸਕੇ ਤਾਂ ਸਰਮੱਦ ਪਾਸ ਗਿਆ। ਓਨ ਬੇੜੀ ਤਬਕ ਹੱਥ ਕੜੀ ਲਾਹ ਕੇ ਰੱਖ ਦਿੱਤੀ। ਇਸ਼ਨਾਨ ਕੀਤਾ ਨਵਾਂ ਤੈਹਮਤ ਬੰਨ੍ਹ ਕੇ ਰੱਬ ਦਾ ਧਿਆਨ ਕੀਤਾ। ਫੇਰ ਓਸ ਵਕੀਲ ਦੇ ਸਿਰ ਉੱਤੇ ਹੱਥ ਰੱਖਿਆ ਤਾਂ ਬੇਅੰਤ ਫਰਿਸ਼ਤੇ ਹੱਥ ਜੋੜੇ ਹੋਏ ਸਰਮੱਦ ਤੋਂ ਹੁਕਮ ਮੰਗਦੇ ਦੇਖ ਕੇ ਕਿ ਦਿੱਲੀ ਦੀ ਇੱਟ ਨਾਲ ਇੱਟ ਭਿੜਾ ਦੇਈਏ ਯਾ ਔਰੰਗੇ ਨੂੰ ਮਾਰ ਕੇ ਕਾਜ਼ੀਆਂ ਦਾ ਸੱਤਜਾਨਾਸ ਕਰੀਏ। ਪਰ ਸਰਮੱਦ ਹੁਕਮ ਨਹੀਂ ਦੇਂਦਾ। ਜਾਂ ਸਰਮੱਦ ਨੇ ਹੱਥ ਚੁੱਕ ਲੀਤਾ ਤਾਂ ਓਸ ਨੇ ਏਸ ਦੇ ਚਰਨ ਚੁੰਮੇ ਤੇ ਔਰੰਗੇ ਨੂੰ ਜਾ ਸਾਰਾ ਹਾਲ ਸੁਣਾਇਆ। ਏਸ ਦਾ ਨਾਉਂ ਸਬਰ ਸ਼ੁਕਰ ਹੈ। ਵਕੀਲ ਦੇ ਕਹੇ ਔਰੰਗੇ ਨੇ ਸਰਮੱਦ ਨੂੰ ਛੱਡ ਦਿੱਤਾ। ਇੱਕ ਖਤ੍ਰੀ ਦੇ ਮੁੰਡੇ ਉੱਤੇ ਸਰਮੱਦ ਆਸ਼ਕ ਸੀ। ਓਸ ਨੂੰ ਦੇਖੇ ਖ਼ੁਸ਼ੀ ਹੁੰਦਾ। ਜੋ ਕੁਛ ਕਿਸੇ ਨੇ ਸਰਮੱਦ ਕੋਲੋਂ ਕਹਾਉਣਾ ਹੁੰਦਾ, ਛੋਕਰੇ ਨੂੰ ਆਖਦੇ। ਓਹ ਸਰਮੱਦ ਤੋਂ ਕਹਾ ਦੇਂਦਾ। ਇੱਕ ਦਿਨ ਓਹ ਮਾਪਿਆਂ ਦਾ ਸਿਖਾਇਆ ਹੋਇਆ ਰੋਣ ਲਗ ਪਿਆ। ਸਰਮੱਦ ਨੇ ਪੁੱਛਿਆ ਤਾਂ ਓਨ ਆਖਿਆ, "ਮੇਰੇ ਵਿਆਹ ਵਾਸਤੇ ਦਸ ਹਜਾਰ ਰੁਪਿਯਾ ਚਾਹੀਦਾ ਹੈ। ਤਾਂ ਸਰਮਦ ਨੇ ਚਾਰ ਤੀਲਾਂ ਢੇਕ ਦੇ ਫਲਾਂ ਵਿੱਚ ਗੱਡ ਕੇ ਚਾਰੋਂ ਤਰਫ ਸੂਤ੍ਰ ਲਪੇਟ ਕਰ ਮੰਜਾ ਜੇਹਾ ਬਣਾ ਕੇ ਉਸ ਦੇ ਹੱਥ ਫੜਾਇਆ ਤੇ ਆਖਿਆ ਕਿ ਜਾਹ ਸਾਰੇ ਸ਼ਹਿਰ ਵਿੱਚ ਹੌਕਾ ਦੇਂਦਾ ਫਿਰ, ਦਸ ਹਜ਼ਾਰ ਨੂੰ ਦਿੱਲੀ ਦਾ ਤਖ਼ਤ ਵਿਕਦਾ ਹੈ। ਏਹ ਅਵਾਜ ਵਜੀਰ ਜੁਮਲੇ ਨੇ ਸੁਣੀ ਤਾਂ ਓਨ ਬਾਦਸ਼ਾਹ ਤੋਂ ਦਸ ਹਜ਼ਾਰ ਰੁਪਯਾ ਓਸ ਮੁੰਡੇ ਦੇ ਘਰ ਪੁਜਵਾ ਕੇ ਤਖ਼ਤ ਖਰੀਦ ਲੀਤਾ। ਏਸ ਗਲੋਂ ਔਰੰਗਜ਼ੇਬ ਬਹੁਤ ਡਰਿਆ ਤੇ ਖਿਝਿਆ ਕਿ ਮੇਰਾ ਤਖ਼ਤ ਵੇਚਣ ਲੱਗਾ ਸੀ। ਇੱਕ ਦਿਨ ਬਾਦਸ਼ਾਹ ਜਾਮਾਂ ਮਸੀਤ ਵਿੱਚ ਨਮਾਜ਼ ਪੜ੍ਹਨ ਗਿਆ। ਕਾਜ਼ੀ ਨੇ ਬਾਂਗ ਦਿੱਤੀ ਤਾਂ ਸਰਮੱਦ ਬੋਲਿਆ, "ਓ ਕਾਜ਼ੀ ਪਾਜੀ! ਤੇਰਾ ਬਹਿਰਾ ਖ਼ੁਦਾ ਮੇਰੇ ਪੈਰਾਂ ਹੇਠ ਹੈ।" ਕਾਜ਼ੀ ਤਾਂ ਪਹਿਲੇ ਹੀ ਓਸ ਉੱਤੇ ਲੱਗਦੇ ਸਨ, ਕਤਲ ਦਾ ਹੁਕਮ ਦਿਵਾ ਦਿੱਤਾ। ਸਰਮੱਦ ਬੋਲਿਆ, "ਮੈਨੂੰ ਮਾਰੋਗੇ ਤਾਂ ਮੁਗਲਾਂ ਦੀ ਕੌਮ, ਜਿਤਨੀ ਦਿੱਲੀ ਵਿੱਚ ਹੈ ਸਭ ਮਰ ਜਾਊ। ਮੇਰੀ ਉਂਗਲੀ ਨੂੰ ਚੀਰਾ ਦੇ ਕੇ ਦੇਖ ਲਓ। ਉਸ ਦੀ ਉਂਗਲੀ ਚੀਰੀ ਤਾਂ ਬੇਗਮਾਂ ਤੱਕ ਕੌਮ ਮੁਗਲਾਂ ਦੀ ਚੀਰੀ ਗਈ। ਹੁਣ ਔਰੰਗਜ਼ੇਬ ਨੇ ਓਸ ਦਾ ਮਰਣਾ ਜਦ ਹੋਰ ਕਿਸੇ ਤਰ੍ਹਾਂ ਨਾ ਦੇਖਜਾ ਤਾਂ ਆਖਜਾ, "ਬ੍ਰਹਮ ਗਜਾਨੀ ਨੂੰ ਤਾਂ ਦੇਹ ਅਧਜਾਸ ਦਾਰੇ ਵਾਂਗੂੰ ਨਹੀਂ ਹੁੰਦਾ, ਤੈਨੂੰ ਕਿਉਂ ਹੋਯਾ?" ਏਸ ਤੋਂ ਜਾਣੀਦਾ ਹੈ ਕਿ ਤੂੰ ਝੂਠਾ ਬ੍ਰਹਮ ਗਜਾਨੀ ਹੈਂ। ਦੇਹ ਨੂੰ ਆਪਣਾ ਆਪ ਮੰਨਦਾ ਹੈਂ। ਅਜ਼ਮਤ ਅਗਜਾਨੀ ਦਿਖਾਉਂਦੇ ਹੈਨ। ਸਰਮੱਦ ਬੋਲਿਆ, "ਫ਼ਕੀਰ ਰੱਬ ਦੀ ਜ਼ਾਤ ਹੈ। ਸੱਭੇ ਸਿਫਤਾਂ ਫ਼ਕੀਰਾਂ ਵਿੱਚ ਹਨ। ਪਰ ਇੱਕ ਦਿਨ ਏਹ ਚੰਮ ਚੰਮਜਾਰ ਦੇ ਮੱਥੇ ਮਾਰਨਾ ਹੈ। ਸੋ ਤੂੰ ਗਾਹਕ ਹੈਂ, ਤਾਂ ਬੇਸ਼ਕ ਲੈ।" ਬੱਸ ਓਹ ਦੁਸ਼ਟ ਤਾਂ ਏਹੋ ਅਖਵਾਉਂਦਾ ਸੀ। ਓਸੇ ਘੜੀ ਜੁੰਮੇ ਮਸੀਤ ਵਿੱਚ ਬੈਠ ਕੇ ਭਾਦ੍ਰੋਂ ਸੰਮਤ ੧੭੧੪ ਬਿਕ੍ਰਮੀ ਨੂੰ ਸਰਮੱਦ ਨੂੰ ਕਤਲ ਕਰਾ ਦਿੱਤਾ। ਸਰਮੱਦ ਦੇ ਧੜ ਨੇ ਖੜੇ ਹੋ ਕਰ ਆਪਣੇ ਲਹੂ ਦੇ ਹੱਥ ਭਰ ਭਰ ਉਂਗਲਾਂ ਨਾਲ ਪੰਜ ਬੈਂਤ

ਤੋਂ ਛੁੱਟੇ ਹੋਏ ਬ੍ਰਹਮ ਗਿਆਨੀ ਪੁਰਖ ਸਨ ਅਤੇ ਅਘੋਰ ਨਾਥ ਜੇਹੇ ਹਿੰਦੂ ਸਿੱਧ ਤੇ ਪੰਡਿਤ ਸਭ ਧਾਰ ਤਲਵਾਰ ਵਿੱਚ ਦੋ ਪਾਰ ਕੀਤੇ। ਹਿੰਦੂਆਂ ਨੂੰ ਭਾਰੀ ਕਹਿਰ ਤੇ ਜ਼ੁਲਮ ਦਾ ਸੂਰਜ ਜੇਠ ਦੀ ਦੁਪਹਿਰ ਵਾਂਗੂੰ ਤੜਫਾਉਣ ਲੱਗਾ। ਜੈਪੁਰ ਦੇ ਵੱਡੇ ਵੱਡੇ ਮੰਦਰ ਤੁੜਾ ਕੇ ਮਿੱਟੀ ਨਾਲ ਰਲਾ ਦਿੱਤੇ। ਜਿਸ ਨੇ ਜ਼ਰਾ ਕੁ ਉਜ਼ਰ ਕੀਤਾ, ਓਹੋ ਚੀਹਲਾਂ ਕੁੱਤਿਆਂ ਨੂੰ ਖੁਵਾਇਆ ਗਿਆ। ਜੈਪੁਰ ਦੀ ਪਰਜਾ ਨੇ ਰਾਜਾ ਪਾਸ ਪੁਕਾਰ ਕੀਤੀ। ਓਸ ਨੇ ਜਵਾਬ ਦਿੱਤਾ ਕਿ ਪ੍ਰਮੇਸ਼੍ਵਰ ਅੱਗੇ ਫਰਿਆਦ ਕਰੋ। ਔਰੰਗਜ਼ੇਬ ਨੇ ਫੱਗਣ ਸੰਮਤ ੧੭੧੩ ਬਿਕ੍ਰਮੀ ਨੂੰ ਪੁਸ਼ਕਰ ਰਾਜ ਜਾ ਕੇ ਐਸਾ ਔਰੰਗ ਖਿੜਾਯਾ ਕਿ ਬਰਾਹ ਜੀ ਦਾ ਮੰਦਰ ਜੋ ੮੫ ਗਜ਼ ਉੱਚਾ ੪੯੨ ਗਜ਼ ਮੁਰੱਬਾ ਸੀ, ਇੱਕ ਲੱਖ ਚੌਤੀਸ ਹਜ਼ਾਰ ਰੁਪੱਯਾ ਓਸ ਦੇ ਢਾਹੁਣ ਉੱਤੇ ਖ਼ਰਚ ਆਇਆ, ਓਸੇ ਦੇ ਪੱਥਰ ਮਲਬਾ ਤੇ ਹੋਰ ਬੇਅੰਤ ਮਜੂਰ ਫੌਜ ਲਾ ਕੇ ਤਲਾਉ ਪੁਸ਼ਕਰ ਜੀ ਦਾ ਭਰਨਾ ਸ਼ੁਰੂ ਕਰ ਦਿੱਤਾ, ਜਿਸ ਨੂੰ ਧਰਤੀ ਦਾ ਨੇਤ੍ਰ ਪੜ ਪਾਟਾ ਹੋਯਾ ਹਿੰਦੂ ਆਖਦੇ ਹਨ। ਤਿੰਨ ਮਹੀਨੇ ਵਿੱਚ ਇੱਕ ਤੰਬੂ ਲੱਗਣ ਜੋਗਾ ਚੌਂਤਰਾਂ ਬਣਾ ਲੀਤਾ। ਤਦੋਂ ਨੂੰ ਦੌਰਾ ਕਰ ਕੇ ਔਰੰਗਾ ਆ ਗਿਆ। ਓਸੇ ਥਾਂ ਤੰਬੂ ਵਿੱਚ ਬੇਗਮਾਂ ਸਮੇਤ ਸੁੱਤਾ ਤੇ ਮੁਜਰੇ ਕਰਾਏ। ਆਖਦੇ ਹਨ ਕਿ ਰਾਤ ਨੂੰ ਪੁਸ਼ਕਰ ਦੇ ਜਲ ਨੇ ਐਡਾ ਉਛਾਲਾ ਖਾਧਾ ਕਿ ਸੈਂਕੜੇ ਆਦਮੀ ਤੇ ਘੋੜੇ ਡੁਬ ਗਏ। ਔਰੰਗਾ ਸੁੱਖਣਾ ਸੁੱਖ ਕੇ ਤੇ ਭੱਜ ਕੇ ਬਚਿਆ। ਕ੍ਰੋੜਾਂ ਰੁਪਏ ਦਾ ਸਾਮਾਨ ਬਾਦਸ਼ਾਹੀ ਵਹਿ ਗਿਆ। ਓਥੋਂ ਅਜਮੇਰ ਦੇ ਮਜਾਵਰਾਂ ਦੀ ਜਾ ਖ਼ਬਰ ਲਈ, ਕਿਉਂਕਿ ਓਨ੍ਹਾਂ ਨੇ ਦਾਰਾਸ਼ਕੋਹ ਦੀ ਕਮਾਣ ਚੜ੍ਹਾਈ ਸੀ। ਏਨ ਓਨ੍ਹਾਂ ਦੀ ਓਹੋ ਸੁਰੰਗ ਜਿਸ ਥਾਣੀ ਜਾ ਕੇ ਕਮਾਣ ਚੜ੍ਹਾ ਆਉਂਦੇ ਸਨ, ਪੋਲ ਕੱਢ ਕੇ ਓਨ੍ਹਾਂ ਦੇ ਸਭ ਰੁਜ਼ੀਨੇ ਬੰਦ ਕਰ ਦਿੱਤੇ। ਏਸ ਭਾਂਤ ਹੋਰ ਸਾਰੇ ਦੇਸ਼ ਪੂਰਬ ਦੱਖਣ ਵਿੱਚ ਜਿੱਥੇ ਮੂਰਤ ਪੂਜਾ ਦਾ ਬਹੁਤ ਪਰਚਾਰ ਸੀ, ਫਿਰ ਫਿਰ ਕੇ ਮੰਦ੍ਰ ਢਹਾ ਸਿੱਟੇ। ਬੇਅੰਤ ਹਿੰਦੂ ਤੇ ਮੁਸਲਮਾਨ ਕਤਲ ਕੀਤੇ ਗਏ। ਬੇਦ ਸ਼ਾਸਤ੍ਰ ਦਾ ਪੜ੍ਹਨਾ ੧, ਜਗਜ ਹੋਮ ਕਰਨਾ ੨, ਦੇਵਤਿਆਂ ਦਾ ਪੂਜਨ ਤ੍ਰਿਕਾਲ ਸੰਧਯਾ ੩, ਤੀਰਥ ਬਰਤ ੪, ਏਹ ਚਾਰ ਥੰਮ ਹਿੰਦੂ ਧਰਮ ਦੇ ਆਸਰਾ ਸਨ। ਔਰੰਗੇ ਨੇ ਚੌਹਾਂ ਦਾ ਮਲੀਆਮੇਟ ਕਰ ਕੱਢਿਆ। ਮੱਘਰ ਸੰਮਤ ੧੭੧੪ ਬਿਕ੍ਰਮੀ ਨੂੰ ਮੁਲਕ ਦਾ ਦੌਰਾ ਕਰ ਕੇ ਮੁੜ ਦਿੱਲੀ ਵਿੱਚ ਆ ਬੈਠਾ। ਥੰਮਨਾਥ ਜੋਗੀ, ਸੰਭੂਗਿਰ, ਜਾਨਕੀ ਪ੍ਰਸ਼ਾਦ ਬੈਰਾਗੀ, ਸ਼ਿਵਰਾਮ ਪੰਡਿਤ, ਏਹ ਸੱਤਪੁਰਖ ਓਸ ਸਮੇਂ ਸਾਰੇ ਦੇਸ਼ ਵਿੱਚ ਉੱਘੇ ਹਿੰਦੂਆਂ ਦੇ ਆਚਾਰ ਮੰਨੇ ਪ੍ਰਮੰਨੇ ਹੋਏ ਸਨ। ਏਨ੍ਹਾਂ ਨੂੰ ਦਿੱਲੀ ਵਿੱਚ ਬੁਲਾ ਕੇ ਮੁਸਲਮਾਨ ਨਾ ਹੋਣ ਕਰ ਕੇ ਕਤਲ ਕਰਾ ਦਿੱਤਾ। ਫੇਰ ਤਾਂ ਸਾਰੀ ਹਿੰਦੂਵਾਇਣ ਵਿੱਚ ਤਰਥੱਲ ਪੈ ਗਿਆ।

---

ਹੁਜਰੇ ਦੀ ਕੰਧ ਉੱਤੇ ਲਿਖੇ। (੧) ਫ਼ਕੀਰੀ ਸਬੂਰੀ (੨) ਬ੍ਰਹਮ ਗਿਆਨੀ ਦੀ ਦਸ਼ਾ (੩) ਨਸੀਹਤ (੪) ਔਰੰਗਜ਼ੇਬ ਦੀ ਅਨੀਤ (੫) ਮੁਗਲਾਂ ਦਾ ਰਾਜ ਨਸ਼ਟ ਹੋਣ ਦਾ ਸਮਾਂ। ਏਹ ਪੰਜੇ ਬਾਤਾਂ ਪੰਜਾਂ ਬੈਂਤਾਂ ਵਿੱਚ ਦਿਖਾ ਕੇ ਫੇਰ ਚੌਕੜੀ ਮਾਰ ਕੇ ਬੈਠ ਗਿਆ ਤਦ ਪ੍ਰਾਣ ਗਏ। ਸਰਮੱਦ ਦੀ ਕਤਲ ਨੇ ਦਿੱਲੀ ਨੂੰ ਦਹਿਲਾ ਦਿੱਤਾ ਤੇ ਹਿੰਦੂ ਮੁਸਲਮਾਨ ਸਭ ਏਹੋ ਆਖਣ ਲੱਗ ਪਏ ਕਿ ਹੁਣ ਮੁਗਲਾਂ ਦੀ ਬਾਦਸ਼ਾਹੀ ਨਹੀਂ ਰਹਿੰਦੀ। ਫੇਰ ਕਾਜ਼ੀਆਂ ਨੇ ਨੌਸ਼ਾਹੀਏ ਫ਼ਕੀਰਾਂ ਨੂੰ ਹਾਲ ਖੇਡਣੋਂ ਹਟਾਉਣ ਲਈ ਔਰੰਗੇ ਤੋਂ ਹੁਕਮ ਦਿਵਾਇਆ, ਏਹ ਹਾਲ ਖੇਡਣਾ ਗ਼ੈਰ ਸ਼ਰਾ ਹੈ। ਪਖੰਡ ਕਰਦੇ ਹੋ, ਜੇ ਸੱਚ ਹੈ ਤਾਂ ਮੇਰੇ ਸਾਹਮਣੇ ਖੇਡੋ। ਔਰੰਗਜ਼ੇਬ ਨੇ ਇੱਕ ਤੰਦੂਰ ਵੱਡਾ ਸਾਰਾ ਤਪਵਾ ਦਿੱਤਾ। ਫ਼ਕੀਰ ਹਾਲ ਖੇਡਦਾ ਹੋਯਾ ਤੰਦੂਰ ਦੇ ਵਿੱਚ ਗਿਆ, ਤੰਦੂਰ ਠੰਢਾ ਹੋ ਗਿਆ। ਫੇਰ ਇੱਕ ਦਿਨ ਖੂਹ ਪਾਸ ਖਿਡਾਏ। ਇੱਕ ਫ਼ਕੀਰ ਖੂਹ ਵਿੱਚ ਡਿੱਗ ਕੇ ਉੱਛਲ ਕਰ ਫੇਰ ਬਾਹਰ ਆ ਗਿਆ। ਏਸੇ ਪ੍ਰਕਾਰ ਬੇਨਵਾ ਫ਼ਕੀਰਾਂ ਨੂੰ ਬਾਜ਼ਾਰ ਵਿੱਚ ਅੱਟਪੱਟ ਬੋਲਣੋਂ ਗ਼ੈਰ ਸ਼ਰਾ ਠਹਿਰਾ ਕੇ ਬੰਦ ਕਰਨਾ ਚਾਹਿਆ ਤਾਂ ਕਈ ਹਜ਼ਾਰ ਬੇਨਵਾ ਆ ਕੱਠੇ ਹੋਏ। ਲੱਗੇ ਔਰੰਗੇ ਨੂੰ ਬੁਰਾ ਭਲਾ ਕਹਿਣ ਤੇ ਸਿਹਰੇ ਬੰਨ੍ਹ ਕੇ ਔਰੰਗਜ਼ੇਬ ਦੇ ਜਵਾਈ ਬਣ ਫਿਰੇ। ਕਤਲ ਹੋਣ ਲਈ ਕੱਠੇ ਹੋ ਗਏ, ਓੜਕ ਔਰੰਗਜ਼ੇਬ ਨੂੰ ਸ਼ਰਮਿੰਦਾ ਕਰ ਕੇ ਖਲਾਸੀ ਪਾਈ।

## ਗੁਰੂ ਹਰਿਰਾਇ ਜੀ ਨੂੰ ਔਰੰਗਜ਼ੇਬ ਨੇ ਸੱਦਣਾ।

ਓਸ ਸਮੇਂ ਦੁਸ਼ਟ ਬਾਦੀ ਲੋਕਾਂ ਦੇ ਸਿਖਾਏ ਹੋਏ ਔਰੰਗੇ ਨੇ ਗੁਰੂ ਹਰਿਰਾਇ ਜੀ ਨੂੰ ਏਸ ਖਯਾਲ ਨਾਲ ਬੁਲਾ ਭੇਜਿਆ ਕਿ ਜੇ ਕਦੇ ਓਹ ਸਾਡੇ ਦੀਨ ਵਿੱਚ ਆ ਜਾਣ ਤਾਂ ਫੇਰ ਓਨ੍ਹਾਂ ਪਿੱਛੇ ਸਾਰੀ ਪੰਜਾਬ ਮੁਸਲਮਾਨ ਆਪੇ ਹੋ ਜਾਵੇ। ਜੇ ਨਾ ਮੰਨਣਗੇ ਤਾਂ ਕੋਈ ਭਾਰੀ ਕਰਾਮਾਤ ਦਿਖਾ ਕੇ ਛੁੱਟਣਗੇ, ਨਹੀਂ ਤਾਂ ਕਤਲ। ਏਹੋ ਜੇਹੀਆਂ ਦਲੀਲਾਂ ਨੂੰ ਅੱਗੇ ਰੱਖ ਕੇ ਪਹਿਲਾਂ ਬਹੁਤ ਨਿੰਮ੍ਰਤਾ ਅਤੇ ਨਰਮਾਈ ਨਾਲ ਗੁਰੂ ਸਾਹਿਬ ਜੀ ਪਾਸ ਸ਼ੌਕਨਾਮਾ ਐਉਂ ਲਿਖ ਭੇਜਿਆ ਕਿ ਜਿਕੁਰ ਆਪ ਦੇ ਵੱਡੇ, ਸਾਡੇ ਵੱਡਿਆਂ ਨੂੰ ਦਿੱਲੀ ਆ ਕੇ ਦਰਸ਼ਨ ਦੇਂਦੇ ਰਹੇ ਹਨ, ਓਸੇ ਤਰ੍ਹਾਂ ਆਪ ਭੀ ਕ੍ਰਿਪਾ ਕਰ ਕੇ ਆਓ। ਨਾਨਕ ਸ਼ਾਹ ਦੇ ਘਰਾਣੇ ਨੂੰ ਅਸੀਂ ਹੋਰ ਬੁਤ ਪਰਸਤ ਹਿੰਦੂ ਕਾਫਰਾਂ ਦੇ ਸਾਮਾਨ ਨਹੀਂ ਸਮਝਦੇ ਕਿਉਂਕਿ ਨਾਨਕ ਸ਼ਾਹ ਸੱਚੇ ਫ਼ਕੀਰ ਰੱਬ ਨੂੰ ਪਹੁੰਚ ਹੋਏ ਸੁਲਹਕੁਲ ਸਨ। ਓਨ੍ਹਾਂ ਨੂੰ ਹਿੰਦੂਆਂ ਵਾਲਾ ਹਠ ਨਹੀਂ ਸੀ। ਓਹ ਹਿੰਦੂ ਮੁਸਲਮਾਨ ਦੋਹਾਂ ਦੇ ਸਾਂਝੇ ਸਨ। ਓਨ੍ਹਾਂ ਨੇ ਮੱਕੇ ਦਾ ਹੱਜ ਕੀਤਾ, ਮੁਸਲਮਾਨੀ ਮੁਲਕਾਂ ਵਿੱਚ ਕਈ ਸਾਲ ਫਿਰ ਕੇ ਮੁਸਲਮਾਨਾਂ ਨਾਲ ਮੁਹੱਬਤ ਪੈਦਾ ਕੀਤੀ। ਓਨ੍ਹਾਂ ਨੇ ਦੂਈ ਨੂੰ ਦੂਰ ਕੀਤਾ ਹੋਯਾ ਸੀ। ਆਸ਼ਾ ਹੈ, ਆਪ ਭੀ ਓਹੋ ਸਰੂਪ, ਓਸੇ ਰਸਤੇ ਚੱਲਣ ਵਾਲੇ ਹੋ। ਆਪ ਦੇ ਮਿਲਣ ਨੂੰ ਮੇਰਾ ਮਨ ਬਹੁਤ ਲੋਚਦਾ ਹੈ ਜਰੂਰ ਦਰਸ਼ਨ ਦਿਓਗੇ।

ਗੁਰੂ ਜੀ ਨੇ ਇਸ ਚਿੱਠੀ ਦੇ ਉੱਤਰ ਵਿੱਚ ਲਿਖਯਾ ਕਿ ਅਸੀਂ ਨਾ ਤੇਰੇ ਜਾਗੀਰਦਾਰ ਹਾਂ, ਨਾ ਮੁਲਾਜ਼ਮ ਹਾਂ। ਤੇ ਨਾ ਹੀ ਸਾਨੂੰ ਕਿਸੇ ਮਾਨ, ਵਡਿਆਈ ਤੇ ਧਨ ਦੀ ਚਾਹ ਹੈ। ਜੇ ਕਦੀ ਸੁਤੇ ਸਿੱਧ ਦਿੱਲੀ ਆ ਗਏ ਤਦ ਮੇਲ ਹੋ ਜਾਵੇਗਾ। ਨਹੀਂ ਤਾਂ ਜਿਨ੍ਹਾਂ ਨੇ ਵਾਹਿਗੁਰੂ ਤੇ ਤਕਵਾ ਰੱਖਿਆ ਹੋਯਾ ਹੈ, ਓਨ੍ਹਾਂ ਤੋਂ ਇਸ ਤਰ੍ਹਾਂ ਦੀ ਆਸ ਨਹੀਂ ਰੱਖਨੀ ਚਾਹੀਦੀ। ਇਹ ਚਿੱਠੀ ਲਿਖ ਕੇ ਜਵਾਬ ਦਿੱਤਾ। ਮੁਸਲਮਾਨ ਮੁਲਾਣਿਆਂ ਨੇ ਬਾਦਸ਼ਾਹ ਨੂੰ ਗੁਰੂ ਜੀ ਦੇ ਵਿਰੁੱਧ ਫਿਰ ਭੜਕਾਇਆ ਇਸ ਖ਼ਿਆਲ ਨਾਲ ਕਿ ਗੁਰੂ ਹਰਿਰਾਇ ਜੀ ਨਾਲ ਭੀ ਸਰਮੱਦ ਵਾਲੀ ਹੋਵੇ। ਗੁਰੂ ਕੀਆਂ ਸ਼ਿਕਾਇਤਾਂ ਆਪ ਕੀਤੀਆਂ ਤੇ ਹਾਕਮਾਂ ਪਾਸੋਂ ਕਰਾਈਆਂ ਕਿ ਗੁਰੂ ਹਰਿਰਾਇ ਬਾਦਸ਼ਾਹ ਨੂੰ ਕੁੱਝ ਚੀਜ਼ ਨਹੀਂ ਸਮਝਦਾ। ਦੋ ਢਾਈ ਹਜ਼ਾਰ ਸਵਾਰ ਨਾਲ ਲੈ ਕੇ ਪਰਜਾ ਨੂੰ ਘੂਰਦਾ ਰਹਿੰਦਾ ਹੈ ਤੇ ਆਪਣੀ ਮੰਨਤ ਕਰਾਉਂਦਾ ਹੈ।

ਏਹੋ ਜੇਹੀਆਂ ਲੂਤੀਆਂ ਲਾ ਕੇ ਔਰੰਗੇ ਨੂੰ ਭਖਾ ਦਿੱਤਾ। {ਪਾ:੭ ਪਰ ਚੜ੍ਹਾਈ ਕਰਨ ਵਾਲਿਆ ਦਾ ਹਸ਼ਰ} ਓਨ ਜ਼ਾਲਮ ਖਾਂ ਉਮਰਾਵ ਦਸ ਹਜ਼ਾਰੀ ਨੂੰ ਫੌਜ ਦੇ ਕੇ ਭੇਜਿਆ। ਚਾਰ ਮੰਜ਼ਲ ਆਇਆ ਤਾਂ ਕੱਚਾ ਮਾਸ ਖਾ ਕੇ ਸੂਲ ਉੱਠ ਕਰ ਤੜਫ ਕੇ ਮਰ ਗਿਆ। ਫੇਰ ਦੂੰਦੇ ਖ਼ਾਂ ਕੰਧਾਰੀ ਨੂੰ ਓਸ ਦੇ ਥਾਂ ਤੋਰਿਆ ਤਾਂ ਓਸ ਨੂੰ ਓਸ ਦੇ ਕਿਸੇ ਵੈਰੀ ਨੇ ਸੁੱਤੇ ਪਏ ਨੂੰ ਵੱਢ ਸੁਟਿਆ। ਤੀਜੀ ਵਾਰੀ ਨਾਹਰ ਖਾਂ ਨਵਾਬ ਸਹਾਰਨ ਪੁਰੀਏ ਨੂੰ ਘੱਲਿਆ। ਦਾਮਲੇ ਪਿੰਡ ਪਾਸ ਜਮਨਾਂ ਦੇ ਕੰਢੇ ਆਇਆ ਤਾਂ ਫੌਜ ਵਿੱਚ ਹੈਜਾ ਫੈਲ ਗਿਆ, ਜਿਸ ਕਰ ਕੇ ਫੌਜ ਦੇ ਸਰਦਾਰ ਡਰਦੇ ਮਾਰੇ ਕਿਧਰੇ ਖਿੰਡ ਖੁੰਡ ਗਏ। ਫੇਰ ਤਾਂ ਜਿਸ ਉਮਰਾਵ ਨੂੰ ਹੁਕਮ ਹੋਵੇ ਓਹੋ ਟਾਲਾ ਕਰ ਛਡੇ। ਸ਼ਿਵ ਦਿਆਲ {ਦੀਵਾਨ ਸ਼ਿਵ ਦਿਆਲ} ਦੀਵਾਨ ਨੇ ਅਰਜ਼ ਕੀਤੀ ਨਾਨਕ ਸ਼ਾਹ ਦਾ ਘਰਾਣਾ ਬੇਲਾਗ ਸੱਚੇ ਫ਼ਕੀਰਾਂ ਦਾ ਹੈ, ਮੂਰਤੀ ਪੂਜਾ, ਖ਼ਾਕ ਮਲਣੀ, ਜਟਾਂ ਵਧਾਉਣ, ਕੰਨ ਪਾੜਨ ਆਦਿਕ ਕੋਈ ਪਖੰਡ ਬਨਾਵਟ ਨਹੀਂ। ਕੇਵਲ ਰੱਬ ਦੀ ਬੰਦਗੀ ਤੇ ਸ਼ੁਭ ਕਰਮ ਕਰਦੇ ਹਨ। ਏਹੋ ਜੇਹੇ ਪੀਰ ਫ਼ਕੀਰ ਪ੍ਰੀਤਿਵਾਨਾਂ ਦੇ ਪਿਆਰੇ ਹੁੰਦੇ ਹਨ। ਔਰੰਗਜ਼ੇਬ ਨੇ ਓਸੇ ਨੂੰ ਆਖਿਆ ਕਿ ਤੂੰ ਹੀ ਜਾਹ ਜਿਸ ਤਰ੍ਹਾਂ ਆਉਣ ਲੈ ਆ।

## ਗੁਰੂ ਜੀ ਨੇ ਬੇਦੀਆਂ ਸੋਢੀਆਂ ਦਾ ਪਰਖਣਾ ਤੇ ਰਾਮਰਾਇ ਦਾ ਦਿੱਲੀ ਜਾਣਾ

ਦੀਵਾਨ ਸ਼ਿਵ ਦਿਆਲ ਘਰੋਂ ਹੀ ਗੁਰੂ ਜੀ ਅੱਗੇ ਅਰਦਾਸ ਕਰ ਕੇ ਤੁਰਿਆ। ਕੀਰਤਪੁਰ ਆਇਆ ਤਾਂ ਗੁਰੂ ਸਾਹਿਬ ਜੀ ਨੇ ਭਾਈ ਖ਼ੁਸ਼ਹਾਲੀ ਨੂੰ ਭੇਜ ਕੇ ਓਸ ਦਾ ਡੇਰਾ ਕਰਾਇਆ, ਰਸਦ ਪੁਚਾਈ। ਅਗਲੇ ਦਿਨ ਦੀਵਾਨ ਵਿੱਚ ਬੁਲਵਾਇਆ। ਓਸ ਨੇ ਹਾਜ਼ਰ ਹੋ ਕੇ ਮੱਥਾ ਟੇਕਿਆ। ਨਜ਼ਰ ਭੇਟਾ ਦੇ ਕੇ ਅਰਜ਼ ਕੀਤੀ ਕਿ ਆਪ ਦਿੱਲੀ ਚਲੋ ਜਾਂ ਆਪਣੇ ਕਿਸੇ ਸਿੱਖ ਸੇਵਕ ਨੂੰ ਭੇਜੋ। ਔਰੰਗਜ਼ੇਬ ਹਿੰਦੂਆਂ ਨੂੰ ਬੜਾ ਤੰਗ ਕਰ ਰਿਹਾ ਹੈ। ਤੁਹਾਨੂੰ ਓਹ ਆਪ ਹੀ ਸੱਦ ਰਿਹਾ ਹੈ ਜੋ ਆਪ ਜਾਂ ਆਪ ਦਾ ਕੋਈ ਸਿੱਖ ਚੱਲ ਕੇ ਓਹਦੇ ਨਾਲ ਗਲ ਬਾਤ ਕਰੇ ਤਾਂ ਸ਼ਾਇਦ ਉਹਦਾ ਚਿਤ ਕੁੱਝ ਨਰਮ ਹੋ ਜਾਏ ਤਾਂ ਤੇ ਬਾਦਸ਼ਾਹ ਨੂੰ ਸੁਮੱਤੇ ਲਾਓ ਅਰ ਨਿਹਾਲ ਕਰੋ। ਗੁਰੂ ਜੀ ਨੇ ਓਸ ਨੂੰ ਡੇਰੇ ਭੇਜ ਕੇ ਸਭ ਬੇਦੀ, ਤੇਹਣ, ਭੱਲੇ ਸੋਢੀ, ਮਸੰਦ; ਜੋ ਓਸ ਸਮੇਂ ਵਸਾਖੀ ਦੇ ਮੇਲੇ ਪਰ ਆਪ ਤੋਂ ਆਪ ਕੀਰਤਪੁਰ ਆਏ ਹੋਏ ਸੇ, ਬੈਠਾ ਕੇ ਆਦਰ ਪੂਰਬਕ ਸਭ ਨੂੰ ਸੁਣਾ ਕੇ ਬਚਨ ਕੀਤਾ ਕਿ ਤੁਸਾਡੇ ਵਿੱਚੋਂ ਜੋ ਲਾਇਕ ਪੁਰਖ ਹੈ ਦਿੱਲੀ ਜਾਵੇ। ਜੋ ਕੁਛ ਔਰੰਗਾ ਪੁੱਛੇ ਉੱਤ੍ਰ ਦਿਓ। ਤੁਸੀਂ ਨਮੂਨਾ ਬਣੋਂ। ਬਰਕਤ ਆਪੇ ਗੁਰੂ ਆਪਣੇ ਨਾਮ ਦੀ ਲੱਜਾ ਰੱਖਣ ਵਾਸਤੇ ਪਾ ਦੇਣਗੇ। ਹੋਰ ਕੋਈ ਸੰਸਾ ਨਾ ਕਰੋ। ਨਿਸੰਗ ਜਾਓ। ਏਹ ਬਚਨ ਸੁਣ ਕੇ ਬੇਦੀ, ਸੋਢੀ; ਜੇਹੜੇ ਹਮੇਸ਼ ਝੂਠੇ ਗਪੌੜੇ ਮਾਰ ਕੇ ਆਪ ਨੂੰ ਬਰਕਤ ਵਾਲੇ ਹੋਣ ਦੀ ਸ਼ੇਖੀ ਮਾਰਿਆ ਕਰਦੇ ਸੇ, ਸਭ ਜਾਗਦੇ ਹੀ ਸੁਸਰੀ ਵਾਂਗੂੰ ਸੌਂ ਗਏ। ਮੋਨੀ ਹੋ ਬੈਠੇ। ਜਾਨੋਂ ਮਸਾਣ ਸਿਰ ਪੈ ਗਿਆ। ਉੱਤ੍ਰ ਕੋਈ ਨਾ ਦੇਵੇ। ਜਦ ਚਾਰੋਂ ਭਾਂਤ ਦੇ ਸ਼ਹਿਜ਼ਾਦੇ ਸਦਾਉਣ ਵਾਲੇ ਜੋ ਪੂਜਾ ਲੈਣ ਨੂੰ ਅੱਗੇ ਹੋ ਕੇ ਉੱਸਰ ਉੱਸਰ ਕੇ ਆਕੜ ਕੇ ਬੈਠਿਆ ਕਰਦੇ ਸੇ, ਨੀਵੇਂ ਮੂੰਹ ਕਰ ਬੈਠੇ, ਕੋਈ ਨਾ ਬੋਲਿਆ ਤਾਂ ਕਈ ਇੱਕ ਸਿੱਖਾਂ ਨੇ ਹੱਥ ਜੋੜ ਕੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਸਾਨੂੰ ਹੁਕਮ ਹੋਵੇ" ਪਰ ਗੁਰੂ ਜੀ ਤਾਂ ਕੇਵਲ ਕਰਨੀ ਰਹਿਤ ਵੱਡੇ ਵੱਡੇ ਬਣ ਬਣ ਬੈਠਣ ਵਾਲਿਆਂ ਦੀ ਪ੍ਰੀਖਯਾ ਕਰਦੇ ਸੇ। ਜਦ ਉਨ੍ਹਾਂ ਵਿੱਚੋਂ ਕੋਈ ਅੱਗੇ ਨਾ ਵਧਿਆ ਤਾਂ ਆਪਣੇ ਵੱਡੇ ਬੇਟੇ ਰਾਮਰਾਇ ਜੀ ਨੂੰ ਆਖਿਆ। ਭਾਵੇਂ ਓਹ ਪੰਦ੍ਹਾਂ ਬਰਸਾਂ ਦਾ ਹੀ ਸੀ ਪਰ ਸ਼ੇਰ ਦੇ ਪੁੱਤ੍ਰ ਜਿਕੂੰ ਜੰਮਦੇ ਹੀ ਹਾਥੀ ਦੇ ਦਬਾਉਣ ਲਈ ਸੱਮ੍ਰਥ ਹੁੰਦੇ ਹਨ, ਰਾਮਰਾਇ ਜੀ ਦਿੱਲੀ ਜਾਣ ਵਾਸਤੇ ਵੱਡੀ ਖ਼ੁਸ਼ੀ ਨਾਲ ਤਿਆਰ ਹੋ ਗਏ। ਇਸ ਦੇ ਹੌਸਲੇ ਨੂੰ ਦੇਖ ਕੇ ਸਭ ਖ਼ੁਸ਼ੀ ਹੋਏ। ਗੁਰੂ ਸਾਹਿਬ ਜੀ ਨੇ ਅਰਥ ਪ੍ਰਮਾਰਥ ਰਾਜਨੀਤਿ ਦੇ ਪ੍ਰਸੰਗ ਤੇ ਗੁਰੂ ਘਰ ਦੀ ਮ੍ਰਿਯਾਦਾ ਭਲੀ ਭਾਂਤ ਸਮਝਾ ਕੇ ਪਿਆਰ ਤੇ ਥਾਪੀ ਦੇ ਕਰ ਬਚਨ ਕੀਤਾ, "ਅਸੀਂ ਤੇਰੇ ਅੰਗ ਸੰਗ ਸਹਾਇਕ ਹਾਂ। ਤੇਰੀ ਰਸਨਾਂ ਪਰ ਗੁਰੂ ਨਾਨਕ ਸਾਹਿਬ ਦੀ ਸ਼ਕਤੀ ਨਿਵਾਸ ਕਰੇਗੀ। ਜੋ ਕੁਛ ਚਾਹੇਂਗਾ, ਓਹੋ ਰੰਗ ਵਰਤ ਜਾਏਗਾ ਪਰ ਸੰਭਲ ਕੇ ਵਰਤਣਾਂ। ਆਪਣੇ ਵੱਡਿਆਂ ਦੀ ਮਹਿਮਾ ਤੇ ਸਚਿਆਈ ਪ੍ਰਗਟ ਕਰਦੇ ਰਹਣਾ। ਡਰਨਾ ਨਹੀਂ।" ਏਹੋ ਜੇਹੇ ਬਹੁਤ ਹੌਂਸਲੇ ਦੇ ਕੇ ਭਾਈ ਬਹਿਲੋ ਕੇ ਭਾਈ ਗੁਰਦਾਸ ਅਰ ਭਾਈ ਤਾਰੇ ਨੂੰ ਤੇ ਘੁੜਾਣੀ ਵਾਲੇ ਭਾਈ ਪੰਜਾਬ ਤੇ ਜੌਂਕੀ, ਖੁਸ਼ਾਲੀ ਆਦਿਕ ਨਾਮੀ ਨਾਮੀ ਮਸੰਦ ਤੇ ਸਿੱਖ, ੨੫ ਸਵਾਰ, ਕੁਛ ਪਿਆਦੇ, ਪੰਜਾਹ ਕੁ ਆਦਮੀ ਨਾਲ ਦੇ ਕੇ ਰਾਮਰਾਇ ਜੀ ਨੂੰ ਸਰਬ ਭਾਂਤ ਸਮ੍ਰੱਥ ਕਰ ਕੇ ਤੋਰਿਆ। ਦੀਵਾਨ ਸ਼ਿਵਦਿਆਲ ਨੂੰ ਸਿਰੋਪਾਉ ਦਿੱਤਾ। ਓਹ ਭੀ ਸੱਚਾ ਸੇਵਕ ਗੁਰੂ ਕਾ ਬਣ ਕੇ ਸਾਹਿਬਜ਼ਾਦੇ ਦੇ ਨਾਲ ਹੋ ਲਿਆ। ਵੈਸਾਖ ਸੰਮਤ ੧੭੧੫ ਬਿਕ੍ਰਮੀ ਨੂੰ ਰਾਮਰਾਇ ਸਾਹਿਬ ਜੀ ਕੀਰਤਪੁਰੋਂ ਚੱਲ ਕਰ ਰੋਪੜ, ਖਰੜ, ਘੜੂਏਂ, ਬੋਹ, ਸਾਪਰਮ ਛੋੜੇ, ਸ਼ਾਹਾਬਾਦ ਆਦਿਕ ਪਿੰਡਾਂ ਵਿੱਚ ਉੱਤਰਦੇ ਹੋਏ ਥਾਨੇਸਰ ਜਾ ਠਹਿਰੇ। ਤਿੰਨ ਦਿਨ ਓਥੇ ਰਹੇ, ਤੀਰਥ ਤੇ ਇਸ਼ਨਾਨ ਦਾਨ ਕੀਤੇ। ਓਥੋਂ ਸਨੇ ਸਨੇ ਦਿੱਲੀ ਮਜਨੂੰ ਦੇ ਟਿੱਲੇ ਉੱਤੇ; ਜਿੱਥੇ ਗੁਰੂ ਨਾਨਕ ਸਾਹਿਬ ਤੇ ਛੀਵੇਂ ਗੁਰੂ ਉੱਤਰ ਕੇ ਪਵਿਤ੍ਰ ਕਰ ਆਏ ਸੇ, ਜਾ ਉੱਤਰੇ। ਸ਼ਿਵਦਿਆਲ ਦੀਵਾਨ ਨੇ ਜਾ ਕੇ ਔਰੰਗੇ ਪਾਸ ਖ਼ਬਰ ਕੀਤੀ, ਤਾਂ ਬਾਦਸ਼ਾਹ ਨੇ ਹਰਿਗੋਬਿੰਦ ਜੀ ਦੇ ਪਿਛਲੇ ਸਰਿਸ਼ਤੇ ਅਨੁਸਾਰ ਢਾਈ ਸੌ ਦੀ ਰਸਦ, ਪੰਜ ਸੌ

ਰੁਪਜਾ ਨੱਕਦ ਰੁਜ਼ੀਨਾਂ ਮਿਲਣ ਦਾ ਹੁਕਮ ਦਿੱਤਾ। ਚੋਬਦਾਰ ਟਹਿਲ ਵਿੱਚ ਗਏ ਸਭ ਚੀਜ਼ਾਂ ਰਾਮਰਾਇ ਜੀ ਪਾਸ ਆ ਗਈਆਂ।

# ਰਾਮ ਰਾਇ ਤੇ ਔਰੰਗੇ ਦਾ ਮੇਲ ਕਰਾਮਾਤਾਂ ਦਿਖਾਉਣੀਆਂ ਅਰ ਰਾਮਰਾਇ ਦਾ ਤਜਾਗ।

ਮੁਲਾਕਾਤ ਦੇ ਸਮੇਂ ਰਾਮਰਾਇ ਜੀ ਦੇ ਸੁੰਦਰ ਸਰੂਪ ਚੰਦ ਜੇਹੇ ਚੇਹਰੇ ਨੂੰ; ਜਿਸ ਪਰ ਕੁਦਰਤੀ ਇਲਾਹੀ ਨੂਰ ਝਲਕ ਰਿਹਾ ਸੀ, ਦੇਖ ਕੇ ਮਨਮੋਹਣੇ ਮਿਠੇ ਪਿਆਰੇ ਬਚਨ ਸੁਣ ਕੇ ਔਰੰਗਾ ਬਹੁਤ ਖ਼ੁਸ਼ੀ ਹੋਯਾ। ਸਾਹਿਬਜ਼ਾਦੇ ਦੇ ਸੱਚੇ ਹਾਜ਼ਰ ਜਵਾਬੀ ਦੇ ਬਚਨਾਂ ਦੀ ਰਚਨਾਂ ਨੇ ਕੁਛ ਐਸਾ ਅਸਰ ਤੇ ਦਬਾਉ ਪਾਇਆ ਕਿ ਰਾਮਰਾਇ ਜੀ ਦਾ ਓਹ ਮੁਹੱਬਤੀ ਬਣ ਗਿਆ। ਕਿਉਂਕਿ ਓਸ ਨੇ ਖ਼ਿਆਲ ਕੀਤਾ ਕਿ ਜੇ ਪਯਾਰ ਤੇ ਸੇਵਾ ਨਾਲ ਪ੍ਰਸੰਨ ਹੋ ਕੇ ਏਹ ਗੁਰ ਪੁੱਤ੍ਰ ਸਾਡੇ ਦੀਨ ਵਿੱਚ ਆ ਜਾਵੇ ਤਾਂ ਬੇਅੰਤ ਹਿੰਦੂ ਏਨ੍ਹਾਂ ਦੇ ਮੁਰੀਦ ਮੁਹੰਮਦੀ ਹੋ ਜਾਣਗੇ। ਏਸ ਕਰ ਕੇ ਰਾਮਰਾਇ ਜੀ ਦਾ ਔਰੰਗਜ਼ੇਬ ਨੇ ਬਹੁਤ ਸਤਕਾਰ ਤੇ ਆਦਰ ਭਾਉ ਕੀਤਾ ਅਤੇ ਕਚੈਹਰੀ ਵਿੱਚ ਹਮੇਸ਼ ਦੀਦਾਰ ਦੇਣ ਲਈ ਅਸਵਾਰੀ ਚੌਂਕੀ ਕਾਇਮ ਕਰ ਦਿੱਤੀ। ਗੁਰ ਪ੍ਰਤਾਪ ਸੂਰਜ ਪ੍ਰਕਾਸ਼ ਦੀ ਨੌਵੀਂ ਰਾਸ ਵਿੱਚ ਐਉਂ ਲਿਖ਼ਯਾ ਹੈ ਕਿ ਰਾਮਰਾਇ ਜੀ ਨੇ ਬਹੁੱਤ੍ਰ ਕਰਾਮਾਤਾਂ ਦਿਖਾ ਕੇ ਔਰੰਗੇ ਨੂੰ ਆਪਨਾ ਅਨੁਸਾਰੀ ਕਰ ਲੀਤਾ ਸੀ ਓਹ ਕਰਾਮਾਤਾਂ ਭੀ ਨੋਟ ਵਿੱਚ ਸੰਛੇਪ ਕਰ ਅਸੀਂ ਬਹੁੱਤ੍ਰ ਹੀ ਲਿਖਦੇ ਹਾਂ, ਹੋਰ ਕਿਸੇ ਨੇ ਬਹੁੱਤ੍ਰ ਨਹੀਂ ਲਿਖੀਆਂ। ਸਿਆਣਿਆਂ ਦਾ ਸੁਖ਼ਨ ਹੈ "ਬਾਤ ਕਰ ਜਾਣੇ ਤਬ ਬਾਤ ਕਰਾਮਾਤ ਹੈ।" ਭਾਵੇਂ ਰਾਮਰਾਇ ਉੱਤੇ ਕਾਜ਼ੀਆਂ ਮੌਲਵੀਆਂ ਨੇ ਅਨੇਕ ਚੂਹੇ ਛੱਡ ਉਲਟੇ ਸਵਾਲ ਕੀਤੇ ਪਰ ਰਾਮਰਾਇ ਜੀ ਸਭ ਦੇ ਉੱਤਰ ਅਜੇਹੇ ਦੇਂਦੇ ਰਹੇ ਜੋ ਫੇਰ ਕੋਈ ਕੁਛ ਪੁੱਛਣ ਜੋਗਾ ਨਾ ਰਿਹਾ। {ਰਾਮਰਾਇ ਜੀ ਦੀਆਂ ੭੨ ਕਰਾਮਾਤਾਂ}

(੧) ਪਹਿਲੇ ਦਿਨ ਆਪਣੇ ਮੁਰਸ਼ਦ ਪੀਰ ਮੁਅੱਜ਼ਦ ਅਲਫ ਸਾਨੀ ਤੇ ਸ਼ਾਹੀ ਕਾਜ਼ੀ ਨੂੰ ਔਰੰਗੇ ਨੇ ਰਾਮਰਾਇ ਜੀ ਦੇ ਪਰਖਨ ਵਾਸਤੇ ਭੇਜਿਆ। ਸੱਚ ਹੈ ਹੱਥ ਦਾ ਮਾਰਿਆ ਪੈਰਾਂ ਵਲ ਵੇਖਦਾ ਹੈ। ਰਾਮਰਾਇ ਜੀ ਨੇ ਰਸਦ ਵਿੱਚੋਂ ਸਭ ਚੀਜ਼ ਓਹਨਾਂ ਨੂੰ ਦੇ ਕੇ ਜੇਹੜਾ ਬਕਰਾ ਰਸਦ ਨਾਲ ਔਰੰਗੇ ਨੇ ਭੇਜਿਆ ਸੀ ਓਸ ਵਿੱਚੋਂ ਭੀ ਚੌਥਾ ਹਿੱਸਾ ਪੀਰ ਤੇ ਕਾਜ਼ੀ ਨੂੰ ਦਿਤਾ। ਅਗਲੇ ਦਿਨ ਸਵੇਰੇ ਹੀ ਔਰੰਗੇ ਨੇ ਇੱਕ ਹੋਰ ਬਕਰਾ ਚੋਬਦਾਰ ਦੇ ਹੱਥ ਭੇਜ ਕੇ ਆਖਿਆ, "ਓਹ ਬਕਰਾ ਰਾਤੀਂ ਭੁੱਲ ਕੇ ਸ਼ਾਹਜ਼ਾਦੇ ਦਾ ਆਪ ਨੂੰ ਦਿੱਤਾ ਗਿਆ ਹੈ। ਹੁਣ ਸ਼ਾਹਜ਼ਾਦਾ ਓਹੀ ਮੰਗਦਾ ਹੈ, ਹੋਰ ਲੈਂਦਾ ਨਹੀਂ। ਤੁਸੀਂ ਇਹ ਰੱਖ ਲਵੋ ਓਹ ਦੇ ਦਿਓ। ਰਾਮਰਾਇ ਜੀ ਨੇ ਬਾਦਸ਼ਾਹ ਦਾ ਕਪਟ ਪਛਾਣ ਕੇ ਓਸ ਬਕਰੇ ਨੂੰ ਤਿੰਨ ਹਿੱਸੇ ਸੁਰਜੀਤ ਕਰ ਕੇ ਭਾਈ ਤਾਰੇ ਨੂੰ ਚੋਬਦਾਰ ਦੇ ਨਾਲ ਦੇ ਕੇ ਔਰੰਗੇ ਪਾਸ ਕਚੈਹਰੀ ਵਿੱਚ ਭੇਜ ਦਿੱਤਾ ਜਿਸ ਨੂੰ ਦੇਖ ਕੇ ਸਭ ਲੋਕ ਹੈਰਾਨ ਹੋ ਗਏ। ਬਾਦਸ਼ਾਹ ਨੇ ਚੌਥੀ ਲੱਤ ਨਾ ਹੋਣ ਦਾ ਕਾਰਣ ਪੁਛਿਆ ਤਾਂ ਭਾਈ ਤਾਰੇ ਨੇ ਆਖਿਆ, "ਚੌਥਾ ਹਿੱਸਾ ਆਪ ਦੇ ਪੀਰ ਤੇ ਕਾਜ਼ੀ ਨੇ ਖਾਧਾ ਹੈ।" ਓਹ ਓਹਨਾਂ ਤੋਂ ਸਾਬਤ ਕਰਾ ਲਓ। ਉਨ੍ਹਾਂ ਨੂੰ ਸੱਦਣ ਵਾਸਤੇ ਚੋਬਦਾਰ ਘੱਲਿਆ। ਪੀਰ ਏਹ ਗੱਲ ਸੁਣਦੇ ਸਾਰ ਹੀ ਸ਼ਰਮਿੰਦਾ ਹੋ ਗਿਆ ਕਾਜੀ ਬਹੁਤ ਸ਼ਰਮਿੰਦਾ ਹੋਯਾ ਔਰੰਗੇ ਨੇ ਠੀਕ ਗੁਰੂ ਨਾਨਕ ਦੇ ਘਰ ਨੂੰ ਭੰਨਣ ਘੜਨ ਸਮਰੱਥ ਮੰਨਿਆ।

(੨) ਔਰੰਗੇ ਨੇ ਮੁਲਾਕਾਤ ਕਰਨ ਸਮੇਂ ਬਾਗ਼ ਵਿੱਚ ਖੂਹੇ ਉੱਤੇ ਫਰਸ਼ ਕਰਾਇਆ, ਰਾਮਰਾਇ ਉਸ ਉੱਤੇ ਅਡੋਲ ਬੈਠੇ ਰਹੇ।

(੩) ਕਾਜ਼ੀਆਂ ਦੇ ਕਹੇ ਜ਼ਹਿਰ ਦੀ ਪੁਸ਼ਾਕ ਪਹਿਨਾਈ ਕੁਛ ਅਸਰ ਨਾ ਹੋਯਾ।

(੪) ਔਰੰਗੇ ਦੇ ਪੁੱਛਣੇ ਪਰ ਉਸ ਦੀ ਪਿਆਰੀ ਬੇਗਮ ਦੇ ਗੁਪਤ ਚਿੰਨ੍ਹ ਦਸੇ।

(੫) ਸ਼ਾਹ ਦੀ ਇੱਛਾ ਤੇ ਪਦਮਨੀ ਵਿਖਾਈ।

(੬) ਔਰੰਗੇ ਨੇ ਆਖਿਆ ਨਾਨਕ ਸ਼ਾਹ ਨੇ ਲੱਖਾਂ ਤਬਕ ਦਸੇ ਹਨ, ਤੁਸੀਂ ਦੋ ਚੰਦ ਹੀ ਦਿਖਾ ਦਿਓ। ਓਸੇ ਰਾਤ ਨੂੰ ਦੋ ਚੰਦ ਇਕੋ ਜੇਹੇ ਪ੍ਰਕਾਸ਼ ਦੇ ਹੋਏ ਇੱਕ ਪੂਰਬ ਦੂਜਾ ਪੱਛੋਂ ਵਲ ਦਿਖਾ ਦਿੱਤਾ।

(੭) ਬਾਦਸ਼ਾਹੀ ਕਾਜ਼ੀ ਦੇ ਪੁੱਛੇ ਤੋਂ ਉਸ ਦੇ ਘਰ ਦਿਆਂ ਦੀ ਕੁਟਲਤਾ ਦੱਸੀ।

(੮) ਬਾਦਸ਼ਾਹ ਨੇ ਪੁਛਿਆ, "ਏਸ ਗੱਭਣ ਘੋੜੀ ਦੇ ਕੀਹ ਜੰਮੇਗਾ।" ਇਨ੍ਹਾਂ ਕੁਮੈਤ ਬਛੇਰਾ ਦਸਿਆ ਸੋਈ ਸੱਚ ਹੋਇਆ।

(੯) ਵਜ਼ੀਰ ਦੀ ਇਸਤ੍ਰੀ ਨੂੰ ਬੇਟੀਆਂ ਹੁੰਦੀਆਂ ਸਨ। ਗੁਰੂਕਿਜ਼ਾਂ ਦੇ ਬਚਨ ਨਾਲ ਪੁੱਤ੍ਰ ਹੋਣ ਲੱਗ ਪਏ।

(੧੦) ਇੱਕ ਦਿਨ ਬਾਦਸ਼ਾਹ ਨੇ ਪਾਲਕੀ ਬਿਨਾਂ ਕਹਾਰਾਂ ਦੇ ਭੇਜ ਕੇ ਆਖਿਆ। ਏਸ ਉੱਤੇ ਅਸਵਾਰ ਹੋ ਕੇ ਕੱਲ ਨੂੰ ਕਚੈਹਰੀ ਵਿੱਚ ਆ ਕੇ ਦਰਸ਼ਨ ਦੇਣਾ। ਰਾਮਰਾਇ ਉਸ ਵਿੱਚ ਬੈਠ ਕੇ ਅਧਰ ਮੇਂ ਪਾਲਕੀ ਚਲਾ ਲਿਆਏ। ਸ਼ੈਹਰੀ ਕਚੈਹਰੀ ਲੋਕ ਦੇਖ ਕੇ ਹੱਕੇ ਬੱਕੇ ਹੋ ਗਏ।

(੧੧) ਬਾਦਸ਼ਾਹ ਤੇ ਵਜ਼ੀਰ ਨੇ ਸ਼ਾਹੀ ਖ਼ਜ਼ਾਨੇ ਦਾ ਸੁਮਾਰ ਪੁਛਿਆ ਤਾਂ ਰਾਮਰਾਇ ਜੀ ਨੇ ਜਿਸ ਜਿਸ ਸੰਨ ਦੇ ਜਿਤਨੇ ਜਿਤਨੇ ਰੁਪਏ ਮੋਹਰਾਂ ਰਤਨ ਸਨ, ਸਭ ਵੱਖਰੇ ਵੱਖਰੇ ਕਹਿ ਸੁਣਾਏ। ਜਦ ਬੀਚਕ ਦੇਖਿਆ ਤਾਂ ਠੀਕ ਪਤਾ ਲੱਗਾ।

(੧੨) ਸ਼ਿਕਾਰ ਜਾਣ ਲੱਗੇ ਔਰੰਗੇ ਨੇ ਪੁਛਿਆ ਕਿ ਕੀਹ ਸ਼ਿਕਾਰ ਲੱਭੇਗਾ? ਰਾਮਰਾਇ ਜੀ ਨੇ ਆਖਿਆ ਕਿ ਇੱਕ ਸ਼ੇਰ ਟੱਕਰੇਗਾ। ਦੋ ਆਦਮੀਆਂ ਨੂੰ ਮਾਰ ਕੇ ਚਲਾ ਜਾਊ ਹੋਰ ਕੁਛ ਨਹੀਂ ਲੱਭੇਗਾ। ਓਹੋ ਹੋਈ।

(੧੩) ਔਰੰਗੇ ਨੇ ਆਪਣੇ ਬਾਜ਼ ਦਾ ਜੋ ਉਸ ਨੂੰ ਬਹੁਤ ਪਿਆਰਾ ਸੀ, ਪਿਛਲਾ ਜਨਮ ਪੁਛਿਆ ਤਾਂ ਇਨ੍ਹਾਂ ਨੇ ਸ਼ਾਹਜਹਾਂ ਦਾ ਵਜ਼ੀਰ ਦੱਸਿਆ। ਇੱਕ ਦਿਨ ਓਸ ਬਾਦਸ਼ਾਹ ਵਾਸਤੇ ਬਹੁਤ ਚੰਗਾ ਮਾਸ ਰਿੱਧਾ, ਲੈ ਕੇ ਆਉਣ ਲਗਾ ਤੇ ਰਾਹ ਵਿੱਚ ਹੀ ਵੈਰੀ ਨੇ ਕਤਲ ਕਰ ਦਿਤਾ। ਮਾਸ ਖਵਾਉਣ ਦੀ ਵਾਸ਼ਨਾ ਵਿਚੇ ਹੀ ਰਹੀ। ਏਸ ਕਰ ਕੇ ਏਹ ਤੁਸਾਨੂੰ ਹੁਣ ਮਾਸ ਖੁਵਾਲਦਾ ਹੈ। ਜਾਂ ਸਾਰੇ ਪਤੇ ਲੱਗ ਗਏ ਤਾਂ ਨਿਸ਼ਚਾ ਹੋਇਆ।

(੧੪) ਬਾਦਸ਼ਾਹ ਨੇ ਆਪਣਾ ਜਨਮ ਪੁਛਿਆ ਤਾਂ ਗੁਰੂਕਜ਼ਾਂ ਨੇ ਆਖਿਆ, "ਤੂੰ ਪਿਛਲੇ ਜਨਮ ਬਘਿਆੜ ਸੀ, ਹਲਕ ਗਿਆ। ਖਲਕਤ ਤੇਰੇ ਪਿੱਛੇ ਉੱਠ ਪਈ। ਕਈ ਦਿਨਾਂ ਵਿੱਚ ਤੈਨੂੰ ਇੱਕ ਸੰਤ ਦੇ ਝੁੰਭੜੇ ਪਾਸ ਘੇਰ ਕੇ ਮਾਰਿਆ। ਓਸੇ ਤਰਾਂ ਤੂੰ ਖਲਕਤ ਨੂੰ ਦੁਖ ਦੇ ਰਿਹਾ ਹੈਂ, ਉਸ ਸੰਤ ਦੇ ਦਰਸ਼ਨ ਅੰਤ ਸਮੇਂ ਹੋਣ ਕਰ ਕੇ ਬਾਦਸ਼ਾਹ ਹੋ ਗਿਆ ਹੈਂ। ਜਦ ਓਹ ਸਾਰੇ ਪਤੇ ਪੂਰੇ ਪੂਰੇ ਲੱਗ ਗਏ ਤਾਂ ਸੱਚ ਮੰਨਿਆ।

(੧੫) ਔਰੰਗੇ ਨੇ ਬਹਿਸ਼ਤ ਦੇ ਫ਼ਲ ਮੰਗੇ। ਰਾਮਰਾਇ ਜੀ ਨੇ ਲੰਮਾ ਹੱਥ ਕਰ ਕੇ ਫੜ ਕੇ ਬਾਦਸ਼ਾਹ ਨੂੰ ਦੇ ਕੇ ਆਖਿਆ ਕਿ ਤੈਨੂੰ ਬਹਿਸ਼ਤ ਦੇ ਫ਼ਲ ਖਾਣੇ ਦਾ ਹੁਕਮ ਨਹੀਂ। ਜਾਂ ਓਹ ਖਾਣ ਲਗਾ ਤਾਂ ਹੱਥਾਂ ਵਿੱਚੋਂ ਲੋਪ ਹੋ ਗਏ।

(੧੬) ਬਾਦਸ਼ਾਹ ਤੇ ਕਈ ਅਮੀਰਾਂ ਦੀ ਬੇਨਤੀ ਮੰਨ ਕੇ ਰੁਮਾਲ ਆਪਣੇ ਹੱਥ ਦਾ ਦਿੱਤਾ। ਜਿਸ ਜਿਸ ਨੇ ਦਾੜ੍ਹੀ ਉੱਤੇ ਫੇਰਿਆ ਕਾਲੀ ਸ਼ਾਹ ਹੋ ਗਈ। ਓਹ ਬਸਮਾਂ ਲਾਉਣੋਂ ਛੁਟੇ, ਵਰਿਹਾਂ ਦਿਨ ਕਾਲੇ ਰੰਗ ਦੀਆਂ ਰਹੀਆਂ।

(੧੭) ਇੱਕ ਦਿਨ ਜਮਨਾ ਕਿਨਾਰੇ ਫਿਰਦਿਆਂ ਹੋਇਆਂ ਬਾਦਸ਼ਾਹ ਨੇ ਆਖਿਆ, "ਬਿਨਾਂ ਬੇੜੀ ਪਾਰ ਕਰੋ, ਛੇਤੀ ਸ਼ਿਕਾਰ ਕਰੀਏ।" ਰਾਮਰਾਏ ਜੀ ਜਲ ਵਿੱਚ ਜਾ ਖੜੋਤੇ। ਗਿੱਟੇ ੨ ਪਾਣੀ ਹੋ ਗਿਆ।

(੧੮) ਇੱਕ ਦਿਨ ਗੜੇ ਪਏ ਬਾਦਸ਼ਾਹ ਸ਼ਿਕਾਰ ਵਿੱਚ ਸੀ। ਗੁਰੂਕਜ਼ਾਂ ਅੱਗੇ ਬੇਨਤੀ ਕੀਤੀ। ਗੜੇ ਇੱਕ ਤਾਲ ਵਿੱਚ ਪਵਾ ਦਿੱਤੇ ਖੇਤੀਆਂ ਫੌਜਾਂ ਬਚ ਰਹੀਆਂ।

(੧੯) ਔਰੰਗਾ ਬੋਲਿਆ, "ਹਿੰਦੂਆਂ ਦੇ ਪੁਸਤਕਾਂ ਵਿੱਚ ਰਾਮ ਰਾਵਣ ਤੇ ਕੌਰਵਾਂ ਪਾਂਡਵਾਂ ਦੇ ਜੰਗ ਵਿੱਚ ਅਸਮਾਨ ਪਰ ਚੜ੍ਹ ਕੇ ਪੱਥਰ, ਅਗਨੀ, ਜਲ ਦੀ ਬਰਖਾ ਕਰਨੀ, ਪਤਾਲ ਵਿੱਚੋਂ ਬਬਰ ਬਾਹਨ ਸ਼ੇਰ ਪਾਸੋਂ ਮਣੀ ਲੈ ਆਯਾ, ਏਹੋ ਜੇਹੀਆਂ ਗੱਲਾਂ ਝੂਠ ਬਹੁਤ ਹਨ।" ਰਾਮਰਾਇ ਜੀ ਨੇ ਜਮਨਾ ਦੀ ਰੇਤੀ ਵਿੱਚ ਪੱਥਰ ਅੱਗ ਬਰਸਾ ਦਿਖਾਈ।

(੨੦) ਸਭ ਦੇ ਦੇਖਦਿਆਂ ਪਤਾਲ ਵਿੱਚ ਧੱਸ ਗਏ ਮਣੀ ਲੈ ਆਏ ਜਿਸ ਦਾ ਰਾਤ ਨੂੰ ਚਾਨਣਾ ਹੋ ਗਿਆ ਪਰ ਦਿੱਬ ਹੋ ਗਈ।

(੨੧) ਕਾਜ਼ੀਆਂ ਦੇ ਕਹੇ ਖ਼ੂੰਨੀ ਹਾਥੀ ਰਾਮਰਾਇ ਦੀ ਅਸਵਾਰੀ ਨੂੰ ਭੇਜ ਦਿੱਤਾ। ਓਹ ਇਨ੍ਹਾਂ ਅੱਗੇ ਬਕਰੀ ਵਰਗਾ ਹੋ ਤੁਰਿਆ।

(੨੨) ਕਚੈਹਰੀ ਵਿੱਚ ਇੱਕ ਦਿਨ ਇੱਕ ਬਾਦਸ਼ਾਹੀ ਮੌਲਵੀ ਨੇ ਗੁਰੂ ਨਾਨਕ ਜੀ ਦੀ ਕੁਛ ਨਿੰਦਿਆ ਕੀਤੀ। ਰਾਮਰਾਇ ਜੀ ਨੇ ਬਚਨ ਕੀਤਾ ਕਿ ਤੇਰੀ ਜ਼ਬਾਨ ਛੇਕ ਹੋ ਕੇ ਬੰਦ ਹੋ ਜਾਣ ਦੇ ਜੋਗ ਹੈ। ਓਹੋ ਹੋਇਆ, ਉਸ ਦੀ ਜੀਭ ਵਿੱਚ ਛੇਕ ਹੋ ਕੇ ਬੋਲਣੋਂ ਰਹਿ ਚੁਕੀ। ਉਸ ਦਿਨ ਤੋਂ ਕਦੇ ਕੋਈ ਇਨ੍ਹਾਂ ਦੇ ਸਾਹਮਣੇ ਗੁਰੂ ਜੀ ਬਾਬਤ ਮੰਦ ਬਚਨ ਨਾ ਬੋਲਿਆ।

(੨੩) ਇੱਕ ਦਿਨ ਕਤਕ ਵਿੱਚ ਟਿੱਡ ਆਈ। ਲੋਕ ਦਹਿਲ ਪਏ ਕਿ ਖੇਤੀਆਂ ਖਾ ਜਾਊ। ਔਰੰਗੇ ਦੇ ਕਹਿਨੇ ਕਰ ਰਾਮਰਾਇ ਜੀ ਨੇ ਹਿਮਾਲੇ ਦੇ ਪਰਬਤਾਂ ਵਲ ਤੋਰ ਛੱਡੀ।

(੨੪) ਇੱਕ ਵਾਰੀ ਨੁਰੰਗੇ ਦੇ ਪੁੱਤ੍ਰ ਨੂੰ ਬਹੁਤ ਤਾਪ ਚੜ੍ਹ ਪਿਆ। ਜਦ ਕਿਸੇ ਹਕੀਮ ਤੋਂ ਨਾ ਹਟਿਆ ਤਾਂ ਏਨ੍ਹਾਂ ਨੇ ਸਤਨਾਮ ਗਲ ਬਨ੍ਹਾ ਕੇ ਹਟਾ ਦਿੱਤਾ।

(੨੫) ਇੱਕ ਦਿਨ ਸਾਰੀ ਕਚੈਹਰੀ ਨੂੰ ਦਿਨੇ ਤਾਰੇ ਦਿਖਾਏ।

(੨੬) ਔਰੰਗੇ ਨੇ ਵੱਡੇ ਵੱਡੇ ਚੌਂਪੜ ਦੇ ਖਿਲਾਰੀ ਬੁਲਾਕੇ ਸ਼ਰਤ ਲਾ ਕੇ ਖਿਡਾਏ। ਰਾਮਰਾਇ ਜੀ ਨੇ ੧੨ ਬਾਜ਼ੀਆਂ ਵਿੱਚ ੧੨ ਹਜ਼ਾਰ ਮੋਹਰ ਔਰੰਗੇ ਦੀ ਜਿੱਤੀ।

(੨੭) ਮੁਲਕ ਵਿੱਚ ਮਹਾਮਾਰੀ ਦੀ ਮਰਜ਼ ਅਜੇਹੀ ਕੜਕੀ ਕਿ ਹਜ਼ਾਰਾਂ ਲੋਕ ਰੋਜ਼ ਮਰਨ ਲੱਗੇ। ਔਰੰਗੇ ਦੇ ਬੇਨਤੀ ਕਰਨੇ ਕਰ ਰਾਮਰਾਇ ਜੀ 'ਸਤਿਨਾਮ' ਲਿਖ ਲਿਖ ਦੇਣ ਲੱਗੇ। ਜਿਸ ਦੇ ਗਲ ਬੰਨ੍ਹਿਆ ਗਿਆ ਬਚ ਰਿਹਾ।

(੨੮) ਇੱਕ ਸਮੇਂ ਸ਼ਿਕਾਰ ਵਿੱਚ ਔਰੰਗੇ ਨੇ ਧੁਪ ਨਾਲ ਬਜਾਕੁਲ ਹੋ ਕੇ ਛਾਉਂ ਮੰਗੀ। ਏਨ੍ਹਾਂ ਨੇ ਮੇਘ ਮਾਲਾ ਫੈਲਾ ਦਿੱਤੀ।

(੨੯) ਬਾਦਸ਼ਾਹੀ ਬੇਗਮ ਨੂੰ ਆਉਲਾ ਪੈ ਗਿਆ। ਜਦ ਹੋਰ ਕਿਵੇਂ ਖਲਾਸੀ ਨਾ ਹੋਈ ਤਾਂ ਏਨ੍ਹਾਂ ਸਤਿਨਾਮ ਥਾਲੀ ਵਿੱਚ ਪਿਲਾਇਆ। ਬਹਾਦਰ ਸ਼ਾਹ ਜੰਮ ਪਿਆ। ਓਹ ਤਾਹੀਓ ਗੁਰੂ ਘਰ ਦਾ ਵਿਰੋਧੀ ਨਹੀਂ ਹੋਯਾ।

(੩੦) ਪਹਿਲਵਾਨ ਘੁੱਲੇ ਸ਼ੇਰ ਅਫਗਾਨ ਦਾ ਬੇਟਾ ਔਜਬੇਗ ਜੋ ਰੁਸਤਮ ਦਾ ਖਤਾਬ ਲੈ ਚੁਕਾ ਸੀ, ਗੁਰੂ ਕੇ ਸੇਵਕ ਸਹਜੇ ਬੈਰਾੜ ਨੇ ਢਾਹ ਲੀਤਾ, ਜੋ ਓਸ ਅੱਗੇ ਚਿੜੀ ਜਿਤਨਾ ਸੀ।

(੩੧) ਅਲਾਉਦੀਨ ਉਮਰਾ ਇੱਕ ਦਿਨ ਆਪਣੀ ਬਹਾਦਰੀ ਦੀ ਵਡਿਆਈ ਕਰ ਰਿਹਾ ਸੀ। ਰਾਮਰਾਇ ਜੀ ਨੇ ਇੱਕ ਜੱਟ ਸਿੱਖ ਨਾਲ ਲੜਾ ਦਿੱਤਾ। ਓਨ ਉਸ ਦੀ ਢਾਲ ਤਲਵਾਰ ਖੋਹ ਕੇ ਗੋਡਿਆਂ ਹੇਠ ਲੈ ਲੀਤੀ।

(੩੨) ਪੀਰ ਗੌਂਸ ਮੁਹੰਮਦ ਜੋ ਸਮਾਧੀ ਲਾ ਕੇ ਕਈ ਕਈ ਦਿਨ ਬੈਠਾ ਰਹਿੰਦਾ ਸੀ, ਇੱਕ ਦਿਨ ਬਾਦਸ਼ਾਹ ਦੇ ਰੋਬਰੂ ਗਰਬ ਰਿਹਾ ਸੀ ਕਿ ਮਰਨਾਂ ਮੇਰੇ ਵੱਸ ਹੈ। ਅਜੇ ਤੀਹ ਵਰ੍ਹੇ ਹੋਰ ਦੇਹ ਰਖਾਂਗਾ। ਰਾਮਰਾਇ ਜੀ ਬੋਲੇ ਤੂੰ ਪਰਸੋਂ ਨੂੰ ਮਰਨਾਂ ਹੈ। ਸੋਈ ਸੱਚ ਹੋਯਾ, ਤੀਏ ਦਿਨ ਮਰ ਗਿਆ। ਏਹ ਗੱਲ ਸਾਰੇ ਸ਼ਹਿਰ ਵਿੱਚ ਧੁੰਮ ਗਈ।

(੩੩) ਔਰੰਗੇ ਦੀ ਬੇਟੀ ਨੂੰ ਖੋਜਾ ਕੁੱਛੜ ਲੈ ਕੇ ਖਿਡਾ ਰਿਹਾ ਸੀ। ਰਾਮਰਾਇ ਜੀ ਨੇ ਦੇਖ ਕੇ ਆਖਿਆ ਕਿ ਏਹ ਲੜਕਾ ਕਿਸ ਦਾ ਹੈ? ਖੋਜੇ ਨੇ ਬਾਦਸ਼ਾਹ ਵੱਲ ਇਸ਼ਾਰਾ ਕਰ ਕੇ ਦੇਖਿਆ ਤਾਂ ਅੰਗ ਛੋਕਰੇ ਦੇ ਹੋ ਗਏ। ਸਭ ਦੇਖਣ ਵਾਲੇ ਹੈਰਾਨ ਰਹਿ ਗਏ।

(੩੪) ਇੱਕ ਦਿਨ ਬਾਦਸ਼ਾਹ ਦੇ ਪੁੱਛਣ ਪਰ ਜੋ ਜੋ ਕੁਛ ਉਸ ਨੇ ਰਾਤ ਨੂੰ ਜਾਗਦੇ ਹੋਏ ਕੰਮ ਕੀਤੇ ਓਹ ਭੀ ਦੱਸੇ ਅਤੇ ਸੁਫਨੇ ਵਿੱਚ ਮੱਛੀਆਂ ਮਾਰਦਾ ਫਿਰਦਾ ਦਸਿਆ। ਓਹ ਸਹੀ ਮੰਨ ਗਿਆ।

(੩੫) ਇੱਕ ਦਿਨ ਬਾਦਸ਼ਾਹ ਤੇ ਕਈ ਉਮਰਾ ਰਾਮਰਾਇ ਸਮੇਤ ਬੇੜੀ ਵਿੱਚ ਚੜੇ ਹੋਏ ਜਮਨਾ ਵਿੱਚ ਸੈਲ ਕਰ ਰਹੇ ਸਨ ਤਾਂ ਕਿਸ਼ਤੀ ਧਾਰ ਮੂੰਹੋਂ ਆ ਕੇ ਡੁੱਬਣ ਲੱਗੀ। ਰਾਮਰਾਇ ਜੀ ਨੇ ਛਟੀ ਮਾਰੀ ਬੇੜੀ ਕਿਨਾਰੇ ਜਾ ਲੱਗੀ।

(੩੬) ਇੱਕ ਦਿਨ ਕਚੈਹਰੀ ਵਿੱਚ ਬੈਠੇ ਬੈਠੇ ਰਾਮਰਾਇ ਜੀ ਗੁਪਤ ਹੋ ਗਏ। ਓਹ ਸਭ ਨੂੰ ਦੇਖਣ ਓਹਨਾਂ ਨੂੰ ਕੋਈ ਨਾ ਦੇਖੇ।

(੩੭) ਇੱਕ ਦਿਨ ਔਰੰਗੇ ਨੇ ਆਖਯਾ ਬਾਬੇ ਨਾਨਕ ਦਾ ਥਲ ਵਿੱਚ ਸਾਥੀਆਂ ਸਮੇਤ ਹਜ਼ਾਰਾਂ ਕੋਹਾਂ ਜਾਣਾ ਲਿਖਿਆ ਹੈ। ਅਸੀਂ ਕਿਕੁੰ ਮੰਨੀਏ? ਰਾਮਰਾਇ ਜੀ ਨੇ ਆਖਿਆ ਕਿ ਤੂੰ ਦੱਸ ਤੈਨੂੰ ਕਿੱਥੇ ਪੁਚਾਵਾਂ? ਓਹ ਬੋਲਿਆ ਮਕੇ। ਜਦ ਔਰੰਗੇ ਨੇ ਅੱਖਾਂ ਮੀਟ ਕੇ ਖੋਲ੍ਹੀਆਂ ਤਾਂ ਰਾਮਰਾਇ ਜੀ ਸਮੇਤ ਆਪ ਨੂੰ ਮੱਕੇ ਬੈਠਾ ਦੇਖਿਆ। ਨਿਮਾਜ਼ ਪੜ੍ਹੀ ਤੇ ਕਾਬੇ ਦੀ ਜਾਤ੍ਰਾ ਕੀਤੀ। ਨਿਸ਼ਾਨੀਆਂ ਲੈ ਕੇ ਅੱਖਾਂ ਮੀਟਿਆਂ ਤਾਂ ਦਿੱਲੀ ਬੈਠੇ ਦੇਖਿਆ। ਓਥੋਂ ਦੇ ਪਤੇ ਹਾਜੀਆਂ ਨੂੰ ਦੱਸੇ ਦਿਖਾਏ, ਸਭ ਸਹੀ ਮੰਨ ਗਏ।

(੩੮) ਇੱਕ ਵਾਰੀ ਔਰੰਗੇ ਦੀ ਬੇਨਤੀ ਮੰਨ ਕੇ ਓਸ ਨੂੰ ਸਾਰੇ ਦੇਸ਼ ਦੇ ਕਿਲਿਆਂ ਵਿੱਚ ਫੇਰ ਲਿਆਏ। ਏਹ ਸਭੋ ਕੁਛ ਦੇਖ ਆਏ। ਕਿਲੇਦਾਰਾਂ ਨੇ ਏਨ੍ਹਾਂ ਨੂੰ ਨਾ ਦੇਖਿਆ। ਔਰੰਗਜ਼ੇਬ ਨੇ ਉਨ੍ਹਾਂ ਨੂੰ ਖਤ ਲਿਖੇ ਤਾਂ ਓਹ ਹੈਰਾਨ ਰਹਿ ਗਏ।

(੩੯) ਔਰੰਗੇ ਦੀਆਂ ਅੱਖਾਂ ਵਿੱਚ ਲੋਕਾਂਜਨ ਪਵਾ ਦਿੱਤਾ। ਮਹਿਲਾਂ ਵਿੱਚੋਂ ਬੇਗਮਾਂ ਦੇ ਜ਼ੇਵਰ ਚੁੱਕ ਲਿਆਇਆ ਤੇ ਜੋ ਜੋ ਕੰਮ ਕਰਦੀਆਂ ਸਨ ਦੇਖ ਆਇਆ। ਏਸ ਨੂੰ ਕਿਸੇ ਨਾ ਦੇਖਿਆ।

(੪੦) ਇੱਕ ਸਮੇਂ ਰਾਮਰਾਇ ਤੇ ਬਾਦਸ਼ਾਹ ਤੁਰੇ ਜਾਂਦੇ ਸਨ। ਇੱਕ ਬੁੱਢੀ ਨੂੰ ਚੀਕਾਂ ਮਾਰ ਮਾਰ ਕੇ ਰੋਂਦੀ ਦੇਖ ਕੇ ਪੁਛਿਆ ਤਾਂ ਓਨ ਆਖਿਆ ਕਿ ਮੇਰਾ ਰੰਡੀ ਦਾ ਇਕਲੌਤਾ ਪੁੱਤ੍ਰ ਮਰ ਗਿਆ। ਦੱਬਣ ਲੈ ਗਏ ਹਨ। ਰਾਮਰਾਇ ਜੀ ਬੋਲੇ ਫ਼ਿਕਰ ਨਾ ਕਰ, ਮਰਿਆ ਨਹੀਂ। ਓਧਰ ਜਦ ਓਸ ਨੂੰ ਕਬਰ ਵਿੱਚ ਪਾਉਣ ਲੱਗੇ ਤਾਂ ਅਖਾਂ ਖੋਲ੍ਹ ਆਯਾ। ਮੋੜ ਕੇ ਘਰ ਲੈ ਆਏ, ਰਾਜ਼ੀ ਹੋ ਗਿਆ।

(੪੧) ਇੱਕ ਗਊ ਮਰੀ ਪਈ ਸੀ, ਉਸ ਦਾ ਵੱਛਾ ਭੁੱਖਾ ਅਰੜਾਵੇ। ਏਹਨਾਂ ਨੂੰ ਤਰਸ ਆਇਆ। ਗਊ ਜਿਵਾ ਦਿੱਤੀ।

(੪੨) ਕਾਜ਼ੀਆਂ ਨੇ ਕਚੈਹਰੀ ਵਿੱਚ ਆਖਯਾ ਨਾਨਕ ਸ਼ਾਹ ਨੇ "ਕੇਤੇ ਇੰਦ ਚੰਦ ਸੂਰ" ਕਿਹਾ ਹੈ। ਸੂਰਜ ਪ੍ਰਤੱਖ ਦਿਖਾ ਦਿਤੇ, ਜਿਨ੍ਹਾਂ ਨੂੰ ਦੇਖ ਕੇ ਸਾਰੀ ਕਚੈਹਰੀ ਹੈਰਾਨ ਹੋ ਗਈ।

(੪੩) ਔਰੰਗੇ ਦੀ ਤਸਬੀ ਵੱਡੇ ੨ ਕੀਮਤੀ ਮੋਤੀਆਂ ਦੀ ਜਾਂਦੀ ਰਹੀ। ਅਨੇਕ ਲੋਕ ਫੜੇ ਗਏ। ਰਾਮਰਾਇ ਜੀ ਨੂੰ ਪੁਛਿਆ ਤਾਂ ਏਨ੍ਹਾਂ ਆਖਿਆ ਸਭ ਤੋਂ ਛੋਟੀ ਬੇਗਮ ਦੇ ਸੰਦੂਕਚੇ ਵਿੱਚ ਪਈ ਹੈ। ਔਰੰਗੇ ਨੇ ਜਾ ਕੱਢੀ।

(੪੪) ਇੱਕ ਦਿਨ ਜੋ ਜੋ ਕੁਛ ਔਰੰਗੇ ਨੇ ਮਹਿਲਾਂ ਵਿੱਚ ਖਾਧਾ ਸੀ, ਉਸ ਦੇ ਪੁੱਛਣੇ ਪਰ ਸਭੋ ਕੁਛ ਰਾਮਰਾਇ ਜੀ ਨੇ ਦਸ ਦਿੱਤਾ।

(੪੫) ਇੱਕ ਦਿਨ ਕਾਬਲ ਦੇ ਕਾਲੇ ਅੰਗੂਰ ਆਦਿਕ ਤਾਜ਼ੇ ਮੇਵੇ ਬਾਦਸ਼ਾਹ ਨੇ ਮੰਗੇ, ਆਪਨੇ ਬਕਸ ਵਿੱਚੋਂ ਕੱਢ ਕੇ ਅਨੇਕ ਅਮੀਰਾਂ ਸਮੇਤ ਬਾਦਸ਼ਾਹ ਨੂੰ ਖੁਵਾਏ।

(੪੬) ਇੱਕ ਪਿੱਪਲ ਕਿਲੇ ਦੇ ਬੂਹੇ ਅੱਗੇ ਵੱਡੇ ਵਿਸਤਾਰ ਵਾਲਾ ਸੀ, ਸੈਂਕੜੇ ਲੋਕ ਉਸ ਦੀ ਛਾਇਆ ਵਿੱਚ ਆਰਾਮ ਪਾਉਂਦੇ। ਉਹ ਸੁਕ ਗਿਆ ਸੀ, ਰਾਮਰਾਇ ਜੀ ਨੇ ਜਲ ਛਿੜਕ ਕੇ ਹਰਾ ਭਰਾ ਕਰ ਦਿਖਾਇਆ।

(੪੭) ਇੱਕ ਦਿਨ ਔਰੰਗੇ ਨੇ ਆਖਿਆ ਮੈਨੂੰ ਹੰਸ ਦਿਖਾਓ। ਰਾਮਰਾਇ ਜੀ ਨੇ ਜੁਮੇਂ ਮਸੀਤ ਦੇ ਵਿੱਚ ਤਾਲ ਕਿਨਾਰੇ ਮੋਤੀ ਖਿੰਡਵਾ ਦਿਤੇ। ਦੋ ਜੋੜੇ ਹੰਸਾਂ ਦੇ ਆਏ ਮੋਤੀ ਚੁਗ ਕੇ ਉਡ ਗਏ। ਔਰੰਗੇ ਸਮੇਤ ਸਭ ਅਮੀਰ ਖ਼ੁਸ਼ੀ ਹੋਏ।

(੪੮) ਕਿਸੇ ਅੰਗ੍ਰੇਜ਼ ਸੌਦਾਗਰ ਨੇ ਜੋੜੀ ਗਜ ਮੋਤੀਆਂ ਦੀ ਢਾਈ ਲੱਖ ਨੂੰ ਵੇਚੀ। ਦੂਜੇ ਦਿਨ ਰਾਮਰਾਇ ਜੀ ਨੂੰ ਕਚੈਹਰੀ ਵਿੱਚ ਦਿਖਾਏ। ਏਨ੍ਹਾਂ ਨੇ ਓਹ ਬਨਾਵਟੀ ਦੱਸੇ, ਜਦ ਨਿਰਣਾ ਹੋਯਾ ਤਾਂ ਠੀਕ ਓਹ ਝੂਠੇ ਤੇ ਸੁਚੇ ਮੋਤੀ ਸੌਦਾਗਰ ਪਾਸੋਂ ਨਿੱਕਲੇ ਜੋ ਓਨ ਬਦਲਾ ਲੀਤੇ ਸਨ।

(੪੯) ਇੱਕ ਦਿਨ ਜੋਗ ਵਿੱਦਯਾ ਦਾ ਜ਼ਿਕਰ ਚਲਿਆ ਤਾਂ ਭਾਵੇਂ ਰਾਮਰਾਇ ਜੀ ਸਿੱਖੇ ਨਹੀਂ ਸਨ, ਪਰ ਗਯਾਰਾਂ ਦਿਨ ਸਮਾਧੀ ਲਾ ਕੇ ਬੈਠੇ ਰਹੇ।

(੫੦) ਇੱਕ ਦਿਨ ਬਾਦਸ਼ਾਹ ਦਾ ਘੋੜਾ ਮੂੰਹਤਾਣਾ ਹੋ ਕੇ ਜਮਨਾ ਦੇ ਡੂੰਘੇ ਜਲ ਵਿੱਚ ਲੈ ਵੜਿਆ। ਡੁਬਣ ਲੱਗੇ ਨੇ ਪੁਕਾਰ ਕੀਤੀ ਗੁਰੂ ਜੀ ਰੱਖ ਲਓ। ਰਾਮਰਾਇ ਜੀ ਨੇ ਚੁਟਕੀ ਮਾਰੀ। ਘੋੜਾ ਉੱਛਲ ਕੇ ਬਾਹਰ ਲੈ ਆਇਆ।

(੫੧) ਰਾਮਰਾਇ ਜੀ ਨੂੰ ਕਚੈਹਰੀ ਵਿੱਚ ਬਾਦਸ਼ਾਹ ਦੇ ਪਾਸ ਚੌਂਕੀ ਸੁਜਨੀ ਵਾਲੀ ਮਿਲਿਆ ਕਰਦੀ ਸੀ। ਇੱਕ ਦਿਨ ਕਾਜ਼ੀਆਂ ਨੇ ਸੁਜਨੀ ਹੇਠ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਤ੍ਰੇ ਰੱਖ ਦਿੱਤੇ। ਰਾਮਰਾਇ ਜੀ ਨੇ ਮੱਥਾ ਟੇਕ ਕੇ ਪਤ੍ਰੇ ਚੁੱਕ ਲੀਤੇ ਤੇ ਸੁਜਨੀ ਉੱਤੇ ਬੈਠ ਗਏ।

(੫੨) ਇੱਕ ਦਿਨ ਕਾਜ਼ੀਆਂ ਨੇ ਔਰੰਗੇ ਨੂੰ ਸਿਖਾ ਕੇ ਚੌਂਕੀ ਚੁਕਾ ਦਿੱਤੀ। ਖਾਲੀ ਸੁਜਨੀ ਫਰਸ਼ ਉੱਤੇ ਰਹਿਣ ਦਿਤੀ। ਏਹ ਗਏ ਤਾਂ ਸੁਜਨੀ ਆਪੇ ਚੌਂਕੀ ਤੋਂ ਭੀ ਉੱਚੀ ਹੋ ਗਈ। ਰਾਮਰਾਇ ਜੀ ਉਸ ਉੱਤੇ ਜਾ ਬੈਠੇ। ਲੋਕ ਦੇਖ ਕੇ ਹੱਕੇ ਬੱਕੇ ਰਹਿ ਗਏ।

(੫੩) ਇੱਕ ਦਿਨ ਔਰੰਗੇ ਦੇ ਬੇਨਤੀ ਕਰਣੇ ਪਰ ਦਰਜਾਈ ਘੋੜਾ ਮੰਗਾ ਦਿੱਤਾ।

(੫੪) ਬਾਦਸ਼ਾਹ ਨੇ ਸਵਾ ਲੱਖ ਨੂੰ ਮੋਤੀਆਂ ਦਾ ਕੰਠਾ ਨਾਮ ਜੜਾਉ ਖ਼੍ਰੀਦਿਆ। ਰਾਮਰਾਇ ਜੀ ਦੇ ਗਲ ਪਾ ਦਿਤਾ। ਏਨ੍ਹਾਂ ਨੇ ਅੱਗੇ ਇੱਕ ਬੇਨਵਾ ਫ਼ਕੀਰ ਦੇ ਸੁਆਲ ਕਰਨੇ ਪਰ ਉਸ ਨੂੰ ਦੇ ਦਿੱਤਾ। ਕਾਜ਼ੀ ਨੇ ਚੁਗਲੀ ਖਾਧੀ ਆਪ ਦੀ ਬਖ਼ਸ਼ੀਸ਼ ਪਲੀਤ ਸਮਝ ਕੇ ਕਿਸੇ ਨੂੰ ਦੇ ਛੱਡੀ ਸੂ। ਕਚੈਹਰੀ ਵਿੱਚ ਬਾਦਸ਼ਾਹ ਨੇ ਦੇਖਣਾ ਚਾਹਿਆਂ ਤਾਂ ਰਾਮਰਾਇ ਜੀ ਨੇ ਆਪਣੇ ਗੱਲ ਵਿੱਚ ਦਿਖਾ ਦਿੱਤਾ। ਚੁਗਲ ਸ਼ਰਮਿੰਦੇ ਹੋਏ।

(੫੫) ਔਰੰਗਾ ਬੋਲਿਆ ਕ੍ਰਿਸ਼ਨ ਦਾ ਗੋਵਰਧਨ ਚੁਕਣਾ ਹਿੰਦੂਆਂ ਨੇ ਝੂਠੇ ਲਿਖ ਰੱਖਿਆ ਹੈ। ਰਾਮਰਾਇ ਜੀ ਨੇ ਸ਼ਾਹੀ ਮਸੀਤ ਜੋ ਕਿਲੇ ਵਿੱਚ ਹੈ, ਆਪਣੀ ਛਟੀ ਦੀ ਨੋਕ ਉੱਤੇ ਚੁੱਕ ਕੇ ਦਿਖਾ ਦਿੱਤੀ।

(੫੬) ਔਰੰਗੇ ਨੂੰ ਖ਼ਬਰ ਲਗੀ ਕਿ ਇੱਕ ਕੇਹਰ ਗੰਗਾ ਪਾਰ ਆਇਆ ਹੈ। ਉਸ ਦਾ ਸ਼ਿਕਾਰ ਕਰਨ ਗਏ ਤਾਂ ਰਾਮਰਾਇ ਜੀ ਅੱਗੋਂ ਉਸ ਉੱਤੇ ਅਸਵਾਰ ਹੋਏ ਆਉਂਦੇ ਦੇਖੇ ਤਾਂ ਬਾਦਸ਼ਾਹ ਉਸੇ ਥਾਉਂ ਤੋਂ ਮੁੜ ਆਇਆ।

(੫੭) ਕਾਜ਼ੀ ਆਖਣ ਲੱਗੇ ਨਾਨਕ ਸ਼ਾਹ ਦੇ ਪੈਰਾਂ ਨਾਲ ਮੱਕੇ ਦਾ ਫਿਰਣਾ ਸਿੱਖਾਂ ਨੇ ਝੂਠ ਲਿਖ ਰੱਖਿਆ ਹੈ। ਅਜੇਹੀ ਪੋਥੀ ਸੜਵਾ ਦੇਣੀ ਚਾਹੀਏ। ਰਾਮਰਾਇ ਜੀ ਨੇ ਜਿਧਰ ਜਿਧਰ ਛਟੀ ਫੇਰੀ, ਮਸੀਤ ਓਧਰੇ ਓਧਰੇ ਫਿਰਦੀ ਦਿੱਸੀ, ਜਿਸ ਤੋਂ ਕਾਬੇ ਦਾ ਫਿਰਨਾ ਭੀ ਉਨ੍ਹਾਂ ਨੂੰ ਮੰਨਣਾ ਪਿਆ।

(੫੮) ਇੱਕ ਦਿਨ ਬਾਦਸ਼ਾਹ ਨੇ ਕਾਜ਼ੀਆਂ ਦੇ ਆਖੇ ਲੱਗ ਕੇ ਰਾਮਰਾਇ ਜੀ ਨੂੰ ਕੋਠੜੀ ਵਿੱਚ ਕੈਦ ਕਰ ਦਿੱਤਾ। ਜਾਂ ਬਾਦਸ਼ਾਹ ਬਾਹਰ ਗਿਆ ਤਾਂ ਅੱਗੇ ਰਾਮਰਾਇ ਜੀ ਘੋੜੇ ਉੱਤੇ ਚੜ੍ਹੇ ਆਉਂਦੇ ਮਿਲੇ। ਮੁੜ ਕੇ ਕੋਠੜੀ ਵਿੱਚ ਦੇਖਿਆ ਤਾਂ ਓਥੇ ਬੈਠੇ ਸੇ। ਡੇਰੇ ਆਦਮੀ ਭੇਜੇ ਓਥੇ ਬਿਰਾਜੇ ਹੋਏ ਦੇਖ ਆਏ।

(੫੯) ਇੱਕ ਦਿਨ ਖਾਣਾ ਖੁਵਾਉਣ ਵਾਸਤੇ ਰਾਮਰਾਇ ਜੀ ਨੂੰ ਕਾਜ਼ੀਆਂ ਤੇ ਔਰੰਗੇ ਨੇ ਬੁਲਾਇਆ। ਰਾਮਰਾਇ ਜੀ ਦੇ ਸਾਹਮਣੇ ਜਿਤਨੇ ਖਾਣੇ ਆਏ, ਚਾਵਲ ਕੀੜੇ ਤੇ ਬੋਟੀਆਂ ਡੱਡਾਂ ਹੋ ਕੇ ਤਰ ਪਏ।

(੬੦) ਔਰੰਗਜ਼ੇਬ ਦੀ ਬੇਟੀ ਜ਼ੇਬੱਲਨਸਾਂ ਨੂੰ ਵੀਹਲ ਉੱਠਿਆ ਹੋਰ ਕਿਵੇਂ ਆਰਾਮ ਨਾ ਹੋਯਾ। ਰਾਮਰਾਇ ਜੀ ਦੀ ਛਟੀ ਪੇਟ ਉੱਤੇ ਫੇਰੀ ਤਾਂ ਸੁਖੀ ਹੋਈ।

(੬੧) ਇੱਕ ਦਿਨ ਸ਼ਿਕਾਰ ਗਏ ਸ਼ੇਰ ਨਿਕਲਿਆ। ਓਨ ਦੌੜਕੇ ਆ ਕੇ ਰਾਮਰਾਇ ਜੀ ਦੇ ਚਰਨਾਂ ਉੱਤੇ ਮੱਥਾ ਟੇਕਿਆ। ਔਰੰਗੇ ਦੇ ਪੁੱਛੇ ਤੋਂ ਏਨ੍ਹਾਂ ਦੱਸਿਆ ਕਿ ਇਹ ਪਿਛਲੇ ਜਨਮ ਗੁਰੂ ਕਾ ਸਿੱਖ ਸੀ। ਮਰਨ ਲੱਗੇ ਨੂੰ ਮਾਸ ਰਿੱਝਦੇ ਦਾ ਮੁਸ਼ਕ ਆਯਾ। ਏਸ ਕਰ ਕੇ ਮਾਸ ਖਾਣ ਦੀ ਵਾਸ਼ਨਾ ਫੁਰੀ ਸ਼ੇਰ ਹੋ ਗਿਆ। ਪਰ ਗੁਰੂ ਕੀ ਬਾਣੀ ਦੇ ਪ੍ਰਤਾਪ ਤੋਂ ਗਿਆਤਾ ਬਣੀ ਰਹੀ।

(੬੨) ਔਰੰਗੇ ਦੀ ਬੇਟੀ ਰੋਸ਼ਨਆਰਾ ਦੇ ਸੰਤਾਨ ਨਹੀਂ ਹੁੰਦੀ ਸੀ, ਏਨ੍ਹਾਂ ਦੀ ਕਿਰਪਾ ਤੋਂ ਹੋਈ।

(੬੩) ਇੱਕ ਦਿਨ ਔਰੰਗੇ ਨੇ ਸ਼ਰਾਬ ਦੀ ਸੁਰਾਹੀ ਰਾਤ ਨੂੰ ਗੁਰੂ ਕੇ ਲੰਗਰ ਵਿੱਚ ਰਖਾ ਦਿਤੀ। ਸਵੇਰੇ ਹੀ ਰਾਮਰਾਇ ਜੀ ਪਾਸ ਗਿਆ। ਨਾਲ ਲੈ ਕੇ ਏਧਰ ਫਿਰ ਕੇ ਪੁਛਿਆ, "ਏਸ ਸੁਰਾਹੀ ਵਿੱਚ ਕੀਹ ਹੈ।" ਇਨ੍ਹਾਂ ਆਖਿਆ "ਦੁਧ।" ਸੋ ਦੁੱਧ ਹੀ ਨਿਕਲਿਆ।

(੬੪) ਇੱਕ ਦਿਨ ਜਦ ਰਾਮਰਾਇ ਜੀ ਕਿਲੇ ਵਿੱਚੋਂ ਆਏ ਤਾਂ ਦਰਵਾਜ਼ੇ ਸ਼ਾਹੀ ਨੂੰ ਸਵਾ ਮਣ ਦਾ ਜੰਦ੍ਰਾਂ ਲਾ ਰੱਖਿਆ। ਇਨ੍ਹਾਂ ਸੋਟੀ ਲਾਈ ਤਾਂ ਜੰਦ੍ਰਾ ਲਹਿਕੇ ਡਿੱਗ ਪਿਆ।

(੬੫) ਇੱਕ ਦਿਨ ਸੈਰ ਕਰਦੇ ਹੋਏ ਮੱਘ੍ਰ ਦੇ ਮਹੀਨੇ ਬਾਗ਼ ਵਿੱਚ ਗਏ ਤਾਂ ਔਰੰਗੇ ਨੇ ਅੰਬ ਮੰਗੇ। ਓਸੇ ਘੜੀ ਅੰਬ ਲੱਗੇ ਹੋਏ ਤੁੜਵਾ ਕੇ ਖਵਾਏ। ਬਾਕੀ ਬੇਗਮਾਂ ਮਹਿਲਾਂ ਵਿੱਚ ਤੇ ਅਮੀਰਾਂ ਦੇ ਘਰ ਔਰੰਗੇ ਨੇ ਭੇਜ ਦਿੱਤੇ।

(੬੬) ਔਰੰਗੇ ਦਾ ਖੋਜਾ ਗੰਜਾ ਸੀ। ਓਨ ਆ ਕੇ ਬੇਨਤੀ ਕੀਤੀ, ਰਾਮਰਾਇ ਜੀ ਨੇ ਉਸ ਦੇ ਸਿਰ ਉੱਤੇ ਛਿਟੀ ਫੇਰੀ ਕੇਸ ਉਗ ਪਏ।

(੬੭) ਇੱਕ ਵਾਰੀ ਵਰਖਾ ਦੀ ਭਾਰੀ ਲੋੜ ਪਈ, ਔਰੰਗੇ ਦੇ ਬੇਨਤੀ ਕਰਨੇ ਪਰ ਰਾਮਰਾਇ ਜੀ ਨੇ ਅੱਠ ਦਿਨ ਬਰਖਾ ਕਰਾਈ। ਫੇਰ ਓਸ ਨੇ ਪੈਰੀਂ ਪੈ ਕੇ ਹਟਵਾਈ।

(੬੮) ਔਰੰਗੇ ਨੇ ਸੱਪ ਰੜਵਾ ਕੇ ਭਾਂਡੇ ਵਿੱਚ ਬੰਦ ਕਰ ਕੇ ਰਾਮਰਾਇ ਜੀ ਪਾਸ ਭੇਜ ਦਿੱਤੇ ਸ਼ਾਹੀ ਕਾਜ਼ੀ ਲੈ ਕੇ ਆਯਾ। ਜਾਂ ਏਨ੍ਹਾਂ ਨੇ ਕਢਾਏ ਤਾਂ ਜੜਾਊ ਜ਼ੇਵਰ ਬੇਗਮਾਂ ਦੇ ਨਿਕਲੇ।

(੬੯) ਕਾਜ਼ੀ ਨੇ ਕਾਜ਼ਨ ਵਾਸਤੇ ਗੈਹਣਿਆਂ ਦਾ ਸਵਾਲ ਕੀਤਾ ਤਾਂ ਏਨ੍ਹਾਂ ਦੇ ਦਿੱਤੇ। ਘਰ ਜਾ ਕੇ ਕੱਢਣ ਲੱਗਾ ਤਾਂ ਸੱਪ ਨਿਕਲੇ। ਕਾਜ਼ੀ ਪੁਤ੍ਰਾਂ ਸਮੇਤ ਓਨ੍ਹਾਂ ਦੇ ਕੱਟਣੇ ਕਰ ਮਰ ਗਿਆ।

(੭੦) ਇੱਕ ਦਿਨ ਸ਼ਿਕਾਰ ਗਏ ਬਾਦਸ਼ਾਹ ਚਿੜੀਆਂ ਫੜਾ ਕਰ ਓਨ੍ਹਾਂ ਦੀਆਂ ਹੋਲਾਂ ਭੁੰਨ ਕੇ ਖਾਣ ਲੱਗਾ ਬੋਲਿਆ, "ਏਨ੍ਹਾਂ ਚਿੜੀਆਂ ਨੂੰ ਭੀ ਕੋਈ ਜੀਊਂਦਿਆਂ ਕਰ ਸਕਦਾ ਹੈ?" ਰਾਮਰਾਇ ਜੀ ਬੋਲੇ "ਮਾਰੇ ਮਾਰ ਜੀਵਾਲੇ ਸੋਈ" ਗੁਰੂ ਕਾ ਬਚਨ ਹੈ। ਈਸ਼ਵਰ ਨੂੰ ਸੱਭੇ ਸੱਮ੍ਰਥਾ ਹਨ। ਜਦ ਓਨ ਹਠ ਕੀਤਾ ਤਾਂ ਆਪ ਨੇ ਸਤਿਨਾਮ ਕਹਿ ਕੇ ਜਲ ਛਿੜਕਿਆ, ਭੁਰਰੈਂ ਹੋ ਕੇ ਸਭ ਉਡ ਗਈਆਂ।

(੭੧) ਇੱਕ ਦਿਨ ਸ਼ਿਕਾਰ ਗਏ। ਧੁਪ ਲੱਗੀ ਤਾਂ ਕੈਂਦੂ ਦਰਖਤ ਦੀ ਛਾਯਾ ਵਿੱਚ, ਜੋ ਬਹੁਤ ਗਾੜ੍ਹੀ ਹੁੰਦੀ ਹੈ ਬਾਦਸ਼ਾਹ ਉੱਤਰ ਬੈਠਾ। ਕੈਂਦੂ ਦੇ ਫ਼ਲ ਦੇਖ ਕੇ ਔਰੰਗੇ ਨੇ ਆਖਿਆ, "ਅਸੀਂ ਸੁਣਿਆ ਹੈ ਨਾਨਕ ਸ਼ਾਹ ਨੇ ਰੀਠੇ ਮਿੱਠੇ ਕਰ ਕੇ ਜੋਗੀਆਂ ਨੂੰ ਖੁਲਾਏ ਸਨ। ਤੁਸੀਂ ਕੈਂਦੂ ਦੇ ਅੰਗੂਰ ਕਰ ਦਿਓ।" ਰਾਮਰਾਇ ਜੀ ਨੇ ਕੈਂਦੂ ਹਲੂਣਿਆ। ਕਾਬਲੀ ਅੰਗੂਰ ਬਦਾਨਾ ਬੇਅੰਤ ਝੜ ਪਏ। ਔਰੰਗੇ ਸਮੇਤ ਝੱਬ ਸਭ ਅਮੀਰਾਂ ਤੇ ਨਫ਼ਰਾਂ ਨੇ ਖਾਧੇ। ਟੋਕਰੀ ਭਰਾ ਕੇ ਬੇਗਮਾਂ ਵਾਸਤੇ ਭੇਜ ਦਿੱਤੇ।

(੭੨) ਇੱਕ ਦਿਨ ਕਚੈਹਰੀ ਵਿੱਚ ਖਾਣਿਆਂ ਦੀ ਗੱਲ ਚੱਲੀ ਤਾਂ ਵਜ਼ੀਰ ਨੇ ਆਖਿਆ, ਪੇੜੇ ਮਥਰਾ ਦੇ, ਝਿੰਜੜਵੜੇ ਸਨਾਮ ਦੇ, ਰੇਉੜੀ ਰੋਹਤਕ ਦੀ, ਕਚੋੜੀ ਪਟਣੇ ਦੀ, ਕੜਾਹ ਅੰਮ੍ਰਤਸਰ ਦਾ, ਗਨੇਰੀ ਸਹਾਰਨ ਦੀ, ਅੰਬ ਮਾਲਵੇ ਦਾ, ਪਾਨ ਨਾਗ ਪੁਰ ਦਾ: ਏਹ ਚੰਗੇ ਹੁੰਦੇ ਹਨ। ਬਾਦਸ਼ਾਹ ਨੇ ਰਾਮਰਾਇ ਜੀ ਨੂੰ ਆਖਿਆ, "ਗੁਰੂ ਜੀ ਇੱਕ ਦਿਨ ਏਹ ਸਭ ਚੀਜ਼ਾਂ ਖੁਲਾ ਦਿਓ।" ਆਪਨੇ ਚਾਦਰ ਤਣਵਾਕੇ ਏਹ ਸਭ ਚੀਜ਼ਾਂ ਕੱਢ ਦਿੱਤੀਆਂ। ਕਹਿੰਦੇ ਹਨ ਕਿ ਸ੍ਰੀ ਰਾਮਰਾਇ ਜੀ ਨੇ ਕਰਾਮਾਤਾਂ ਤਾਂ ਹੋਰ ਭੀ ਬਹੁਤ ਦਿਖਾਈਆਂ, ਪਰ ਏਹ ਬਹੱਤ੍ਰ ਬਹੁਤ ਮਸ਼ਹੂਰ ਹਨ।

ਓੜਕ ਜਦ ਬਾਦਸ਼ਾਹ ਸਮੇਤ ਮੌਲਵੀ ਕਾਜੀ, ਪੀਰ, ਫ਼ਕੀਰ ਰਾਮਰਾਇ ਸਾਹਿਬ ਜੀ ਦੀਆਂ ਬਾਤਾਂ ਹਰ ਪ੍ਰਕਾਰ ਦੀਆਂ ਸੁਣ ਕੇ ਅਤੇ ਬਹੱਤ੍ਰ ਕਰਾਮਾਤਾਂ ਅਰਥਾਤ ਅਨੰਤ ਪ੍ਰਕਾਰ ਦੀ ਆਤਮਕ ਸ਼ਕਤੀ ਦੇਖ ਕਰ ਹੱਕੇ ਬੱਕੇ ਰਹਿ ਗਏ। ਕੁਛ ਪੇਸ਼ ਨਾ ਗਈ ਤਾਂ ਓਨ੍ਹਾਂ ਦੇ ਸਿਖਾਏ ਹੋਏ ਔਰੰਗੇ ਨੇ ਕਿਹਾ ਕਿ ਗੁਰੂ ਨਾਨਕ ਜੀ ਨੇ ਲਿਖ੍ਯਾ ਹੈ:

ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ ॥
ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰ ॥

ਜਲਿ ਜਲਿ ਰੋਵੈ ਬਪੁੜੀ ਝੜਿ ਝੜਿ ਪਵਹਿ ਅੰਗਿਆਰ ॥
ਨਾਨਕ ਜਿਨਿ ਕਰਤੈ ਕਾਰਣੁ ਕੀਆ ਸੋ ਜਾਣੈ ਕਰਤਾਰੁ ॥੨॥

(ਵਾਰ-ਆਸਾ, ਮਃ ੧ - ੪੬੬)

ਏਸ ਦਾ ਕੀ ਅਰਥ ਹੈ? ਤਾਂ ਰਾਮਰਾਇ ਜੀ ਨੇ ਔਰੰਗੇ ਦੇ ਖ਼ੁਸ਼ ਰੱਖਣ ਵਾਸਤੇ ਆਖਯਾ, "ਗੁਰੂ ਨਾਨਕ ਜੀ ਨੇ ਤਾਂ ਮਿੱਟੀ ਬੇਈਮਾਨ ਦੀ ਕਿਹਾ ਹੈ। ਕਿਸੇ ਲਿਖਾਰੀ ਨੇ ਜ਼ਿਦ ਨਾਲ ਕਿਸੇ ਥਾਂ ਮਿੱਟੀ ਮੁਸਲਮਾਨ ਦੀ ਲਿਖ ਦਿੱਤਾ ਹੋਊ।" ਏਹ ਬਾਤ ਸੁਣ ਕੇ ਬਾਦਸ਼ਾਹ ਦੀ ਤਾਂ ਨਿਸ਼ਾ ਹੋਈ ਪਰ ਸਿਦਕੀ ਸੱਚੇ ਸਿੱਖਾਂ ਨੂੰ; ਜੇਹੜੇ ਰਾਮਰਾਇ ਜੀ ਦੇ ਪਾਸ ਸਨ, ਏਹ ਬਚਨ ਬੁਰਾ ਮਲੂਮ ਹੋਯਾ। ਓਨ੍ਹਾਂ ਨੇ ਗੁਰੂ ਹਰਰਾਇ ਜੀ ਪਾਸ ਲਿਖ ਭੇਜਿਆ, ਜਿਸ ਤੋਂ ਓਨ੍ਹਾਂ ਨੇ ਅਤਯੰਤ ਗ਼ੁੱਸੇ ਹੋ ਕਰ ਰਾਮਰਾਇ ਨੂੰ ਕਹਿ ਭੇਜਿਆ, ਤੈਂ ਪਾਰਬ੍ਰਹਮ ਰੂਪ ਗੁਰੂ ਨਾਨਕ ਜੀ ਦੀ ਆਗਜਾ ਭੰਗ ਕੀਤੀ, ਝੂਠ ਬੋਲਿਆ। ਜੇ ਤੂੰ ਚਾਹੁੰਦੋ ਤਾਂ ਕਬਰਾਂ ਸੜਦੀਆਂ ਦਿਖਾ ਦੇਂਦੋਂ। ਓਨ੍ਹਾਂ ਦਾ ਬਚਨ ਕਿਉਂ ਬਦਲਾਇਆ? ਬਾਕੀ ਜਦ ਏਹ ਸਭ ਲੋਕ ਜਾਣਦੇ ਹਨ ਕਿ ਕਬਰਾਂ ਦੀ ਮਿਟੀ ਦੇ ਭਾਂਡੇ ਬਨਾਉਣੇ ਘੁਮਜਾਰ ਨੂੰ ਬਹੁਤ ਪਸਿੰਦ ਹਨ ਤੇ ਇੱਟਾਂ ਓਸ ਮਿੱਟੀ ਦੀਆਂ ਚੰਗੀਆਂ ਪਕਦੀਆਂ ਹਨ, ਤਾਂ ਏਹੋ ਅਰਥ ਤੋਂ ਕਿਉਂ ਨਾ ਪ੍ਰਗਟ ਕਰ ਦਿਖਾਇਆ? ਤੈਂ ਬਹੁਤ ਅਨਰਥ ਕੀਤਾ। ਆਪਣੀ ਗੱਲ ਰੱਖਣ ਵਾਸਤੇ ਆਪਣੇ ਵੱਡਿਆਂ ਨੂੰ ਝੂਠੇ ਤੇ ਫਰੇਬੀ ਠਹਿਰਾਇਆ। ਤੈਨੂੰ ਹੰਕਾਰ ਹੋ ਗਿਆ।

ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦੇਉ ਮੁਖਿ ਲਾਇਆ ॥

(ਆਸਾ, ਮਃ ੪ - ੪੫੧)

ਸੋ ਜਿਸ ਮੂੰਹੋਂ ਨਾਲ ਤੈਂ ਬਾਬੇ ਜੀ ਦਾ ਬਚਨ ਪਲਟਿਆ ਹੈ, ਓਹ ਮੂੰਹ ਆਪਣਾ ਸਾਨੂੰ ਨਾ ਦਿਖਾਈਂ। ਤੈਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਗੁਰੂ ਅਰਜਨ ਸਾਹਿਬ ਜੀ ਨੇ ਆਪਣਾ ਬਚਨ ਨਾ ਪਲਟਿਆ, ਕਸ਼ਟ ਸਹਾਰੇ, ਸਿਰ ਦੇ ਦਿੱਤਾ। ਤੈਂ ਬਿਨਾਂ ਕਸ਼ਟ ਸਾਹਰੇ ਧਰਮ ਛੱਡ ਦਿੱਤਾ।"

ਉਸ ਨੂੰ ਏਹ ਹੁਕਮ ਭੇਜ ਕੇ ਫੇਰ ਸੰਗਤਾਂ ਨੂੰ ਹੁਕਮਨਾਵੇਂ ਲਿਖ ਦਿੱਤੇ ਕਿ ਕੋਈ ਸਿੱਖ ਗੁਰੂ ਕਾ ਰਾਮਰਾਇ ਨੂੰ ਨਾ ਮੰਨੇ। ਰਾਮਰਾਇ ਆਪਣੇ ਪਿਤਾ ਸਤਿਗੁਰੂ ਦਾ ਏਹ ਹੁਕਮ ਸੁਣ ਕੇ ਸ਼ਰਮ ਹੋ ਕੇ ਸੋਚ ਦੇ ਵਿੱਚ ਗ਼ਰਕ ਗਿਆ ਅਤੇ ਓਸੇ ਘੜੀ ਕੀਰਤਪੁਰ ਤੁਰ ਆਯਾ। ਗੁਰੂ ਜੀ ਨੇ ਬੂਹੇ ਭਿੜਵਾ ਲਏ। ਓਸ ਨੂੰ ਦਰਸ਼ਨ ਨਾ ਦਿੱਤਾ। ਓਨ ਬੇਨਤੀ ਕੀਤੀ, "ਆਪ ਮੈਨੂੰ ਤਿਆਗਦੇ ਹੋ, ਤਾਂ ਮੈਂ ਹੋਰ ਕਿਧਰ ਜਾਵਾਂ?" ਗੁਰੂ ਜੀ ਬੋਲੇ, "ਜਿਧਰ ਤੇਰਾ ਮੂੰਹ ਹੈ ਓਧਰੇ ਚੱਲਾ ਜਾਹ, ਅਸੀਂ ਤੈਨੂੰ ਦੇਸ ਨਿਕਾਲਾ ਦੇ ਚੁੱਕੇ।" ਓਸ ਵੇਲੇ ਰਾਮਰਾਇ ਦਾ ਮੂੰਹ ਪਛੋਂ ਵੱਲ ਸੀ। ਪਿਤਾ ਜੀ ਦਾ ਬਚਨ ਮੰਨ ਕੇ ਓਧਰੇ ਤੁਰ ਗਿਆ। ਰਾਮਰਾਇ ਦੁਆਬੇ ਦੇਸ਼ ਰੁੜਕੇ ਬਿਲਗੇ ਆਦਿਕ ਪਿੰਡਾਂ ਵਿੱਚ ਉੱਤਰਦਾ ਹੋਯਾ ਕਰਤਾਰਪੁਰ ਧੀਰਮੱਲ ਪਾਸ ਜਾ ਠਹਿਰਿਆ। ਧੀਰਮੱਲ ਓਸ ਦੀ ਔਰੰਗੇ ਨਾਲ ਭੱਲ ਭਾਈ ਬਣੀ ਹੋਈ ਸਮਝ ਕੇ ਓਸੇ ਦਾ ਪੱਖੀ ਬਣ ਕੇ ਗੁਰੂ ਹਰਿਰਾਇ ਜੀ ਨੂੰ ਛੋਟੇ ਪੁੱਤ੍ਰ ਦਾ ਪਜਾਰਾ ਠਹਿਰਾ ਕਰ ਨਿੰਦਣ ਤੇ ਰਾਮਰਾਇ ਨੂੰ ਵਡਿਆਉਣ ਲੱਗਾ। ਮਾਝੇ ਦੇਸ ਵਿੱਚ ਤਾਂ ਰਾਮਰਾਇ ਨੂੰ ਕਿਸੇ ਸਿੱਖ ਨੇ ਨਾ ਮੰਨਿਆ। ਲਾਹੌਰ, ਮੀਆਂਮੀਰ ਦੇ ਮਕਾਨ ਪਾਸ ਜਾ ਉੱਤਰਿਆ, ਜਿੱਥੇ ਹੁਣ ਓਨ੍ਹਾਂ ਦਾ ਸਥਾਨ ਚੁਬੱਚਾ ਸਾਹਿਬ ਨਾਉਂ ਉਜਾਗਰ ਜਾਗੀਰਦਾਰ ਹੈ। ਸ੍ਰੀ ਗੁਰੂ ਹਰਿਰਾਇ ਜੀ ਤੋਂ ਜ਼ੋਰ ਨਾਲ ਗੱਦੀ (ਗੁਰਿਆਈ) ਲੈਣ ਵਾਸਤੇ ਬਹੁਤ ਜਤਨ ਕੀਤੇ ਪਰ ਮੀਆਂਮੀਰ ਏਸ ਦੇ ਧੜੇ ਨਾ ਚੜ੍ਹਿਆ, ਓੜਕ ਲਾਹੌਰ ਤੋਂ ਮੁੜ ਕੇ ਏਧਰ ਓਧਰ ਫਿਰ ਫਿਰਾ ਕੇ ਦਿੱਲੀ ਨੂੰ ਚਲਾ ਗਿਆ।

## ਸੁਥਰੇ ਸ਼ਾਹ ਨੂੰ ਦਿੱਲੀ ਭੇਜਨਾ

ਗੁਰੂ ਹਰਿਰਾਇ ਸਾਹਿਬ ਜੀ ਦੇ ਪਾਸ ਇੱਕ ਸੁਥਰੇ ਸ਼ਾਹ ਨਾਮੇ ਗੁਰੂ ਕਾ ਚੇਲਾ ਵੱਡੀ ਬਰਕਤ ਵਾਲਾ ਰਿਹਾ ਕਰਦਾ। ਜਦ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਜ਼ਿਲੇ ਗੁਰਦਾਸ ਪੁਰ ਦਾ ਦੌਰਾ ਕੀਤਾ ਸੀ ਤਦੋਂ ਬਹਿਰਾਮ ਪੁਰ ਨੰਦੇ ਨਾਮ ਖੱਤ੍ਰੀ ਦੇ ਘਰ ਇੱਕ ਲੜਕਾ ਜੰਮਿਆ। ਓਸ ਦੇ ਦੰਦ ਜੰਮੇ ਹੋਏ ਦੇਖ ਕੇ ਕੁਲ ਘਾਤਕ ਠਹਿਰਾ ਕਰ ਜੋਤਸ਼ੀ ਨੇ ਬਾਹਰ ਜੰਗਲ ਵਿੱਚ ਸਿਟਵਾ ਦਿੱਤਾ। ਗੁਰੂ ਜੀ ਕੀ ਅਸਵਾਰੀ ਓਥੋਂ ਦੀ ਆਈ। ਏਨ੍ਹਾਂ ਓਸ ਬਾਲਕ ਨੂੰ ਲੀਰਾਂ ਕੁਚੀਰਾਂ ਵਿੱਚ ਪਿਆ ਵੇਖ ਕੇ ਸਿੱਖ ਨੂੰ ਆਖਿਆ, "ਚੁੱਕ ਲਿਆਓ।" ਓਨ ਆਖਿਆ, "ਏਹ ਬਹੁਤ ਕੋਥਰਾ ਹੈ।" ਗੁਰੂ ਜੀ ਬੋਲੇ, "ਸੁਥਰਾ ਹੋ ਜਾਊ।" ਓਸੇ ਦਿਨ ਥੀਂ ਓਸ ਦਾ ਨਾਮ ਸੁਥਰਾ ਪੱਕ ਗਿਆ। ਵਡਾ ਹੋਯਾ ਅਨੇਕ ਪ੍ਰਕਾਰ ਦੇ ਬਿਲਾਸ ਕਰ ਸਤਿਗੁਰਾਂ ਨੂੰ ਹਸਾਉਂਦਾ ਪਰਚਾਉਂਦਾ ਰਿਹਾ। ਓਹ ਸਭ ਬਿਲਾਸ ਤੇ ਓਸ ਦੇ ਭੇਖ ਦੀ ਕਥਾ ਪੰਜਵੇਂ ਹਿੱਸੇ ਵਿੱਚ ਲਿਖੇ ਹਨ।

ਹੁਨ ਜਦ ਔਰੰਗੇ ਨੇ ਜ਼ੋਰ ਜ਼ੁਲਮ ਨਾਲ ਹਿੰਦੂਆਂ ਦੇ ਜਨੇਊ ਤੋੜਨੇ ਤੇ ਟਿੱਕੇ ਲਾਹੁਣ ਚਟਾਉਣੇ ਸ਼ੁਰੂ ਕੀਤੇ ਤਾਂ ਰਾਮਰਾਇ ਜੀ ਨੇ ਕਰਾਮਾਤਾਂ ਬਹੁਤ ਦਿਖਾਈਆਂ; ਪਰ ਹਿੰਦੂ ਔਰੰਗੇ ਦੇ ਜ਼ੁਲਮ ਥੀਂ ਨਾ ਛੁੱਟੇ। ਏਸ ਕਰ ਕੇ ਗੁਰੂ ਹਰਿਰਾਇ ਜੀ ਨੇ ਸੁਥਰੇ ਸ਼ਾਹ ਨੂੰ ਥਾਪੀ ਦੇ ਕੇ ਦਿੱਲੀ ਘੱਲਿਆ। ਕੈਂਹਦੇ ਹਨ, ਏਹ ਆਪਣੇ ਮੱਥੇ ਉੱਤੇ ਵਿਸ਼ਟੇ ਦਾ ਟਿੱਕਾ ਲਾ ਕੇ ਅਤੇ ਸੂਰ ਦੀ ਸਾਂਠ ਦਾ ਜਨੇਊ ਪਾ ਕੇ ਔਰੰਗੇ ਦੇ ਰੋਬਰੂ ਓਸ ਕਾਜ਼ੀ ਅੱਗੇ ਜਾ ਖੜੋਤਾ ਜੇਹੜਾ ਟਿੱਕਾ ਚਟਦਾ ਤੇ ਜਨੇਊ ਤੋੜਦਾ ਸੀ। ਸੁਥਰੇ ਸ਼ਾਹ ਨੇ ਆਖਿਆ, "ਯਾਂ ਤੇ ਮੇਰਾ ਟਿੱਕਾ ਚੱਟੋ ਤੇ ਜਨੇਊ ਤੋੜੋ, ਨਹੀਂ ਤਾਂ ਹਿੰਦੂਆਂ ਦੇ ਟਿਕੇ ਚੱਟਣੋਂ ਜੰਞੂ ਤੋੜਨੋਂ ਹਟ ਜਾਓ।" ਕਾਜ਼ੀਆਂ ਨੇ ਤੋਬਾ ਕੀਤੀ, ਓਸ ਦਿਨ ਥੀਂ ਕੁਛ ਠੰਢ ਪੈ ਗਈ। ਫੇਰ ਸਵਾ ਸਵਾ ਗਜ਼ ਦੇ ਦੋ ਜੁੱਤੇ ਕੀਮਤੀ ਬਣਵਾਏ। ਰਾਤ ਨੂੰ ਇੱਕ ਜੁੱਤਾ ਜੁੰਮੇ ਮਸੀਤ ਵਿੱਚ ਰੱਖ ਆਯਾ। ਸਵੇਰੇ ਕਾਜ਼ੀਆਂ ਨੇ ਦੇਖ ਕੇ ਏਹ ਮਸ਼ਹੂਰ ਕਰ ਦਿੱਤਾ ਕਿ ਖ਼ੁਦਾ ਮਸੀਤ ਵਿੱਚ ਨਮਾਜ਼ ਪੜ੍ਹਨ ਆਯਾ ਸੀ ਏਹ ਜੁਤੀ ਛੱਡ ਗਿਆ ਹੈ। ਬਾਦਸ਼ਾਹ ਤੇ ਬੇਗਮਾਂ ਸਮੇਤ ਅਮੀਰ ਗ਼ਰੀਬ ਸਾਰੇ ਮੁਸਲਮਾਨਾਂ ਨੇ ਓਸ ਜੁੱਤੇ ਨੂੰ ਚੁੰਮਯਾਂ। ਸਿਰ ਉੱਤੇ ਰਖਵਾ ਖ਼ੁਸ਼ੀ ਮਨਾਈ। ਦੂਜੇ ਦਿਨ ਜੁੱਤੇ ਨੂੰ ਬਾਂਸ ਉੱਤੇ ਟਿਕਾ ਕੇ ਸ਼ਹਿਰ ਵਿੱਚ ਹੋਕਾ ਦੇਂਦਾ ਹੋਯਾ ਫਿਰਨ ਲਗਾ ਕਿ ਮੇਰਾ ਇੱਕ ਜੁੱਤਾ ਤੇ ਪਖਾਨੇ ਦੀ ਹਾਂਡੀ ਕੋਈ ਚੁੱਕ ਕੇ ਲੈ ਗਿਆ ਹੈ। ਕਿਸੇ ਨੇ ਦੇਖੇ ਹੋਣ ਤਾਂ ਦੱਸ ਦਿਓ। ਸਾਰੇ ਮੁਸਲਮਾਨ ਸੁਣ ਕੇ ਸ਼ਰਮਿੰਦੇ ਹੋਏ। ਬਾਦਸ਼ਾਹ ਦੇ ਰੋਬਰੂ ਸੁਥਰੇ ਨੂੰ ਲੈ ਗਏ। ਸੁਥਰੇ ਨੇ ਐਡੇ ਵੱਡੇ ਪੈਰ ਵਧਾਏ ਕਿ ਓਹ ਜੁੱਤਾ ਮਸਾਂ ਹੀ ਪਿਆ। ਬਾਦਸ਼ਾਹ ਹੱਕਾ ਬੱਕਾ ਰਹਿ ਗਿਆ। ਅੱਗੇ ਨੂੰ ਜੰਞੂ ਤੋੜਨੋਂ ਤੇ ਟਿੱਕੇ ਚਟਣੋਂ ਸਭ ਕਾਜ਼ੀ ਹਟਾ ਦਿੱਤੇ। ਸੁਥਰੇ ਸ਼ਾਹ ਦਾ ਪੈਸਾ ਚੁਕਾਨ, ਅੱਠ ਆਨੇ ਵਿਆਹ ਹਿੰਦੂ ਮੁਸਲਮਾਨ ਸਭ ਦੇ ਜੁੰਮੇ ਭੀਖ ਬੰਨ ਦਿੱਤੀ ਜੋ ਹੁਣ ਤੱਕ ਸੁਥਰੇ ਫ਼ਕੀਰ ਲੈਂਦੇ ਹਨ।

## ਭਾਈ ਫੇਰੂ ਦੀ ਕਥਾ

ਕੀਰਤਪੁਰ ਜੇਹੜੇ ਕਾਮੇ ਬਾਗ਼ ਦੀ ਟਹਿਲ ਕਰਦੇ ਹੁੰਦੇ, ਓਨ੍ਹਾਂ ਦੇ ਪ੍ਰਸ਼ਾਦੇ ਭਾਈ ਭਗਤੂ ਜੀ ਖੇਤ ਵਿੱਚ ਛਕਾਉਣ ਜਾਇਆ ਕਰਦੇ। ਇੱਕ ਦਿਨ ਓਨ੍ਹਾਂ ਨੇ ਘਿਉ ਮੰਗਿਆ। ਕੁਦਰਤ ਨਾਲ ਭਾਈ ਫੇਰੂ ਨਾਮ ਉੱਪਲ ਖੱਤ੍ਰੀ; ਜੋ ਡੱਗੀ ਉਠਾ ਕੇ ਪਿੰਡਾਂ ਵਿੱਚ ਸੌਦਾ ਵੇਚਣ ਜਾਯਾ ਕਰਦਾ ਸੀ, ਆ ਪਹੁੰਚਿਆ। ਓਸ ਪਾਸੋਂ ਘੀ ਦੀ ਕੁੱਪੀ ਏਸ ਇਕਰਾਰ ਪਰ ਲੈ ਕੇ ਕਾਮਿਆਂ ਨੂੰ ਖੁਲਾ ਦਿੱਤੀ ਕਿ ਕੱਲ੍ਹ ਤੈਨੂੰ ਸਵਾਯਾ ਘਿਉ ਦੇ ਦੇਵਾਂਗੇ। ਕੁਪੀ ਲਿਆ ਕੇ ਕਿੱਲੀ ਤੇ ਟੰਗ ਦਿਤੀ। ਜਾਂ ਅਗਲੇ ਦਿਨ ਫੇਰੂ ਨੇ ਦੇਖੀ ਤਾਂ ਘਿਉ ਦੀ ਭਰੀ ਹੋਈ ਮਿਲੀ। ਓਸੇ ਦਿਨ ਥੀਂ ਗੁਰੂ ਕੇ ਘਰ ਨੂੰ ਕਰਾਮਾਤੀ ਸਮਝ ਕੇ ਫੇਰੂ ਨੇ ਸੌਦਾ ਵੇਚਣਾ ਛੱਡ ਕੇ ਗੁਰੂ ਕੇ ਲੰਗਰ ਦੀ ਟਹਿਲ ਫੜ ਲਈ। ਬਾਰਾਂ ਬਰਸ ਨਿਹਾਇਤ ਸ਼ਰਧਾ ਤੇ ਪ੍ਰੇਮ ਨਾਲ ਟਹਿਲ ਕੀਤੀ। ਓਸ ਕਰ ਕੇ ਭਾਈ ਫੇਰੂ ਸਿੱਖ ਬਣ ਗਿਆ। ਬਚਨ ਪੂਰੇ ਹੋਣ ਲੱਗੇ। ਗੁਰੂ ਜੀ ਨੇ ਖ਼ੁਸ਼ੀ ਹੋ ਕਰ ਓਸ ਨੂੰ ਲੰਮੇ ਦੇਸ ਦਾ ਮਸੰਦ ਕਾਇਮ ਕਰ ਕੇ ਸੇਲੀ ਟੋਪੀ ਦਿੱਤੀ ਅਤੇ ਹੁਕਮ ਹੋਯਾ ਲੰਗਰ ਚਲਾਓ, ਸਿੱਖੀ ਫੈਲਾਓ। ਓਨ ਬਹੁਤ ਸਿੱਖੀ ਫੈਲਾਈ, ਲੰਗਰ ਚਲਾਯਾ। ਨਾਲੇ ਹਰ ਸਾਲ ਓਸ ਦੇਸ ਦੀ ਸੰਗਤ ਨੂੰ ਨਾਲ ਲੈ ਕੇ ਗੁਰੂਆਂ ਪਾਸ ਆਉਂਦਾ ਰਿਹਾ। ਜਦ ਗੁਰੂ ਗੋਬਿੰਦ ਸਿੰਘ ਜੀ ਨੇ ਮਸੰਦ ਫੜੇ ਮਾਰੇ ਤਾਂ ਹੁਕਮ ਹੋਯਾ ਭਾਈ ਫੇਰੂ ਨੂੰ ਮੁਸ਼ਕਾਂ ਬੰਨ੍ਹ ਕੇ ਦਾਹੜੀ ਤੋਂ ਫੜ ਕਰ ਲਿਆਓ ਤਾਂ ਜੇਹੜੇ ਸਿੱਖ ਲੈਣ ਗਏ, ਜਦ ਓਨ੍ਹਾਂ ਨੇ ਗੁਰੂ ਕਾ ਹੁਕਮ ਸੁਣਾਯਾ ਤਾਂ ਭਾਈ ਫੇਰੂ ਬਹੁਤ ਰਾਜ਼ੀ ਹੋਯਾ ਅਤੇ ਆਖਿਆ, "ਜਿਕੂੰ ਹੁਕਮ ਹੈ ਓਸੇ ਭਾਂਤ ਲੈ ਚਲੋ।" ਪਰ ਓਹ ਸਿੱਖ ਫੇਰੂ ਦੀ ਭਗਤੀ ਨੇਕਨਾਮੀ ਦੇਖ ਸੁਣ ਮੋਮ ਹੋ ਗਏ। ਓੜਕ ਜਦ ਫੇਰੂ ਨੇ ਬਹੁਤ ਹਠ ਕੀਤਾ ਤਾਂ ਓਨ੍ਹਾਂ ਨੇ ਆਖਿਆ, "ਭਾਈ ਫੇਰੂ! ਅਨੰਦਪੁਰ ਦੇ ਨੇੜੇ ਚੱਲ ਕੇ ਮੁਸ਼ਕਾਂ ਦੇ ਲਵਾਂਗੇ।" ਤਾਂ ਭੀ ਭਾਈ ਜੀ ਆਪੇ ਆਪਣੇ ਹੱਥ ਰੱਸੀ ਨਾਲ ਬੰਨ੍ਹ ਕੇ ਦਾਹੜੀ ਫੜੀ ਆਇਆ। ਗੁਰੂ ਸਾਹਿਬ ਜੀ ਨੇ ਓਸ ਦੀ ਸ਼ਰਧਾ, ਨਿੰਮ੍ਰਤਾ ਤੇ ਨਿਰਮਾਤਾ ਦੇਖ ਕੇ ਨੇਤ੍ਰ ਭਰ ਆਏ। ਬੋਲੇ, "ਆਓ ਭਾਈ ਫੇਰੂ! ਸੱਚੀ ਦਾਹੜੀ!" {ਸੱਚੀ ਦਾਹੜੀ} ਫੇਰ ਅੱਧੀ ਦਸਤਾਰ, ਨਗਾਰਾ, ਨਿਸ਼ਾਨ, ਸੰਗਤ ਸਾਹਿਬ ਦੀ ਪਦਵੀ ਬਖ਼ਸ਼ ਕਰ ਓਸ ਦੇਸ ਦੀ ਸਿੱਖੀ ਓਸ ਨੂੰ ਦੇ ਦਿੱਤੀ। ਓਸ ਨੇ ਲੰਮੇ ਦੇਸ ਚੂਹਣੀਆਂ ਦੇ ਪ੍ਰਗਣੇ ਮੀਏਂ ਮੌੜ ਪਿੰਡ ਡੇਰਾ ਬਣਾ ਕਰ ਲੰਗਰ ਜਾਰੀ ਰਖਿਆ। ਬਹੁਤ ਜੱਸ ਖੱਟਿਆ। ਹੁਣ ਓਸ ਦੀ ਸੰਪ੍ਰਦਾਇ ਦੇ ਉਦਾਸੀ ਸਾਧ ਸੰਗਤ ਸਾਹਿਬ ਕੇ ਸਦਾਉਂਦੇ ਹਨ। ਓਸ ਡੇਰੇ ਨੂੰ ਛੀ ਹਜ਼ਾਰ ਦੀ ਜਾਗੀਰ ਤੇ ਹੋਰ ਸਿੱਖੀ ਸੇਵਕੀ ਵਿੱਚੋਂ ਬਹੁਤ ਆਮਦਨੀ ਹੈ। ਓਸੇ ਡੇਰੇ ਵਿੱਚੋਂ ਸ਼੍ਰੀ ਅੰਮ੍ਰਿਤਸਰ, ਸੰਤੋਖ ਦਾਸ ਦਾ ਅਖਾੜਾ ਦਸ ਬਾਰਾਂ ਹਜ਼ਾਰ ਦਾ ਜਾਗੀਰਦਾਰ ਹੈ। ਹੁਣ ਮਹੰਤ ਨਿਰੰਜਨ ਦਾਸ ਗੱਦੀ ਪਰ ਹੈ। ਛੋਟਾ ਅਖਾੜਾ ਭੀ ਏਸੇ ਸੰਪ੍ਰਦਾਇ ਦਾ ਹੈ। ਹੋਰ ਅਨੇਕ ਡੇਰੇ ਜਾਗੀਰਦਾਰ ਹਨ।

## ਉਪਦੇਸ਼, ਸਿੱਖਾਂ ਦੀਆਂ ਸਾਖੀਆਂ, ਸਿਦਕ

(੧) ਇੱਕ ਦਿਨ ਸੰਗਤ ਤੀਸਰੇ ਪਹਿਰ ਸ਼ਬਦ ਗਾਉਂਦੀ ਆਈ। ਗੁਰੂ ਜੀ ਪਲੰਘ ਉੱਤੇ ਬਿਰਾਜੇ ਹੋਏ ਸੇ, ਅਚਨਚੇਤ ਸ਼ਬਦ ਦੀ ਆਵਾਜ਼ ਆਈ। ਸੁਣ ਕੇ ਛੇਤੀ ਨਾਲ ਉੱਠੇ, ਤਾਂ ਗੋਡੇ ਨੂੰ ਸੱਟ ਲੱਗ ਗਈ। ਓਸ ਦਿਨ ਥੀਂ ਪਲੰਘ ਉੱਤੇ ਬਿਰਾਜਨਾ ਛੱਡ ਦਿੱਤਾ। ਏਸ ਤੋਂ ਇਹ ਜਤਾਯਾ ਕਿ ਗੁਰੂ ਕੀ ਬਾਣੀ ਦਾ ਅਦਬ ਐਸਾ ਕਰਣਾਂ ਚਾਹੀਏ, ਜੋ ਪੜ੍ਹਨ ਵਾਲੇ ਦੇ ਸਾਹਵੇਂ ਕਦੇ ਮੰਜੇ ਉੱਤੇ ਕੋਈ ਸਿੱਖ ਨਾ ਬੈਠੇ॥

(੨) ਇੱਕ ਦਿਨ ਸਿੱਖਾਂ ਨੇ ਕਲਿਆਣ ਹੋਣ ਦਾ ਰਸਤਾ ਪੁੱਛਿਆ, ਤਾਂ ਸ੍ਰੀ ਗੁਰੂ ਹਰਿ ਰਾਇ ਜੀ ਨੇ ਬਚਨ ਕੀਤਾ, "ਯਥਾ ਯੋਗ ਸਾਧ ਸੰਗਤ ਦੀ ਸੇਵਾ ਤੇ ਵਾਹਿਗੁਰੂ ਦਾ ਭਜਨ ਕਰਨੇ ਕਰ ਕਲਿਆਣ ਹੁੰਦੀ ਹੈ।" ਏਸ ਪਰ ਸਾਖੀ ਸੁਣਾਈ ਕਿ ਕੋਈ ਬਹੁਤ ਗ਼ਰੀਬ ਗ੍ਰਹਸਤੀ ਸੀ। ਓਸ ਦੇ ਬਾਲ ਬੱਚੇ ਨੂੰ ਅੰਨ ਬਸਤ੍ਰ ਥੀਂ ਤੰਗ ਦੇਖ ਕਰ ਚਿੜਾ ਚਿੜੀ ਜੋ ਉਨ੍ਹਾਂ ਦੇ ਘਰ ਰਹਿੰਦੇ ਸੇ ਓਸ ਸਿੱਖ ਦੇ ਘਰੋਂ ਦਾਣਾਂ ਆਟਾ ਜੋ ਕੁਛ ਮਿਲੇ ਚੁੰਚ ਭਰ ਕੇ ਸੰਤ ਦੇ ਲੰਗਰ ਵਿੱਚ ਸਿੱਟ ਆਉਣ। ਓਸ ਗ਼ਰੀਬ ਸਿੱਖ ਦੀ ਇਸਤ੍ਰੀ ਓਨ੍ਹਾਂ ਨੂੰ ਬਥੇਰਾ ਹਟਾਵੇ, ਹਟਣ ਨਹੀਂ ਪਰ ਏਹ ਨਾ ਸਮਝੇ ਕਿ ਸਾਡੇ ਘਰ ਜੋ ਹੁਣ ਧਨ ਪਦਾਰਥ ਦਿਨੋਂ ਦਿਨ ਵਧਦਾ ਜਾਂਦਾ ਹੈ ਏਸੇ ਪੁੰਨ ਦਾ ਪ੍ਰਤਾਪ ਹੈ।

(੩) ਇੱਕ ਪੁਰਖ ਬਹੁਤ ਧਨੀ ਅਤੇ ਪਾਪੀ ਸੀ। ਗ਼ਰੀਬਾਂ ਨੂੰ ਬਹੁਤ ਦੁੱਖ ਦਿਆ ਕਰੇ। ਓਹੋ ਚਿੜਾ ਚਿੜੀ ਜਿਨ੍ਹਾਂ ਨੂੰ ਪਿਛਲੇ ਜਨਮ ਦੇ ਤਪ ਜਪ ਕਰਨੇ ਕਰ ਕੇ ਗਿਆਤਾ ਸੀ, ਸੰਤਾਂ ਦੇ ਭੰਡਾਰੇ ਵਿੱਚੋਂ ਅੰਨ ਤੇ ਲੂਣ ਦੇ ਕੰਕਰ ਲਿਆ ਕਰ ਓਸ ਧਨੀ ਦੀ ਰਸੋਈ ਦੇ ਸਮਾਨ ਵਿੱਚ ਪਾਉਣ ਲਗੇ। ਓਸ ਦੀ ਦੌਲਤ ਲੱਗੀ ਨਸ਼ਟ ਹੋਣ, ਓੜਕ ਕੰਗਾਲ ਹੋ ਗਿਆ। ਏਨ੍ਹਾਂ ਦੋਹਾਂ ਸਾਖੀਆਂ ਤੋਂ ਏਹ ਸਾਬਤ ਹੋਯਾ ਕਿ ਗ੍ਰਿਹਸਤੀ ਆਪਣੀ ਕਮਾਈ ਵਿੱਚੋਂ ਹਮੇਸ਼ਾਂ ਸਾਧੂਆਂ ਸਿੱਖਾਂ ਅਭ੍ਯਾਗਤਾਂ ਨੂੰ ਦੇਵੇ, ਲਵੇ ਕਦੀ ਨਾ। ਜੇ ਲਵੇ ਤਾਂ ਪ੍ਰਸ਼ਾਦ ਮਾਤ੍ਰ ਲਵੇ।

(੪) ਭਾਈ ਪੁੰਗਰਨਾਮ ਛੇਵੇਂ ਗੁਰੂ ਕਾ ਸਿੱਖ ਜ਼ਿਮੀਂਦਾਰ ਪਰਾਏ ਪਦਾਰਥ ਨੂੰ ਅੱਗ ਦਾ ਚਿੰਗਾੜਾ ਸਮਝ ਕੇ ਕਦੇ ਨਹੀਂ ਅੰਗੀਕਾਰ ਕਰਦਾ ਸੀ। ਆਪਣੇ ਪਸ਼ੂ ਨੂੰ ਭੀ ਦੂਸਰੇ ਦੇ ਖੇਤ ਦਾ ਕੱਖ ਨਹੀਂ ਖਾਣ ਦਿੰਦਾ ਸੀ। ਆਪਣੀ ਕਮਾਈ ਧਰਮ ਕਰ ਕੇ ਕੁਟੰਬ ਨੂੰ ਪਾਲਦਾ ਤੇ ਦਸਵਾ ਹਿੱਸਾ ਗੁਰੂ ਕੇ ਲੰਗਰ ਪਾਇਆ ਕਰਦਾ। ਸਿੱਖ ਸਾਧ ਅਭ੍ਯਾਗਤ ਦੀ ਟਹਿਲ ਕਰਦਾ ਰਹਿੰਦਾ। ਓਸ ਦੀ ਨੇਕ ਨੀਤਿ ਦੇਖ ਕੇ ਇੱਕ ਸੰਤ ਨੇ ਰਸਾਇਣ ਦੇ ਪਾਰੇ ਦਾ ਬਿੱਲ ਭਰਿਆ ਹੋਯਾ ਦਿੱਤਾ। ਸੁਇਨਾ ਕਰ ਕੇ ਦਿਖਾਇਆ। ਬਿਧੀ ਬਤਾਈ, ਬਰਸ ਦਿਨ ਪਿੱਛੋਂ ਸੰਤ ਨੇ ਆ ਕੇ ਦੇਖਯਾ ਤਾਂ ਓਹ ਬਿੱਲ ਓਸੇ ਤਰ੍ਹਾਂ ਪਿਆ ਹੈ। ਸੰਤ ਨੇ ਆਖ੍ਯਾ ਕਿਉਂ ਨਾ ਦੌਲਤ ਬਣਾ ਲੀਤੀ? ਭਾਈ ਪੁੰਗਰ ਨੇ ਆਪਣੇ ਖੇਤ ਵਿੱਚ ਬਾਦਸ਼ਾਹੀ ਖ਼ਜ਼ਾਨਾ ਦੱਬਯਾ ਹੋਇਆ ਦਿਖਾ ਕੇ ਆਖਿਆ, "ਮੈਂ ਆਪਣੀ ਕਮਾਈ ਤੋਂ ਬਿਨਾਂ ਹੋਰ ਕੁਛ ਨਹੀਂ ਵਰਤਦਾ।" ਸਗੋਂ ਓਸ ਦੇ ਘਰ ਦਾ ਪ੍ਰਸ਼ਾਦ ਛਕ ਕੇ ਓਸ ਸੰਤ ਨੂੰ ਭੀ ਗੁਪਤ ਪ੍ਰਗਟ ਸੁੱਝਣ ਲੱਗ ਪਈ।

(੫) ਭਾਈ ਫੇਰੂ ਜੀ ਦਾ ਲੰਗਰ ਵਰਤਦਾ ਦੇਖ ਕੇ ਇੱਕ ਸੰਤ ਭੁਖਾ ਆਯਾ। ਲਾਂਗਰੀ ਨੇ ਓਸ ਨੂੰ ਰੋਟੀ ਤੇ ਆਪਣੇ ਸੰਬੰਧੀ ਨੂੰ ਪੰਜ ਰੋਟੀਆਂ ਦਿੱਤੀਆਂ। ਸੰਤ ਬੋਲਿਆ, "ਭਾਈ ਫੇਰੂ ਦਾ ਲੰਗਰ ਕਾਣਾ।" ਏਹ ਬਚਨ ਸੁਣ ਕੇ ਭਾਈ ਫੇਰੂ ਨੇ ਅੰਦ੍ਰੋਂ ਆ ਕੇ ਓਸ ਸੰਤ ਦੇ ਚਰਨ ਫੜ ਕੇ {ਭਾਈ ਫੇਰੂ ਦਾ ਸਿਦਕ} ਬੇਨਤੀ ਕੀਤੀ, "ਮੈਂ ਕਾਣਾਂ ਹੋ ਜਾਵਾਂ, ਪਰ ਲੰਗਰ ਨਾ ਕਾਣਾਂ ਹੋਵੇ।" ਓਸ ਦੀ ਸਰਧਾ ਤੇ ਸਿਦਕ ਨੂੰ ਓਸ ਦੀ ਇੱਕ ਅੱਖ ਜਾਂਦੀ ਰਹੀ, ਲੰਗਰ ਕਾਇਮ ਰਿਹਾ।

(੬) ਇੱਕ ਦਿਨ ਗੁਰੂ ਜੀ ਸ਼ਿਕਾਰ ਗਏ ਤਾਂ ਇੱਕ ਸੱਪ ਨੂੰ ਬੇਅੰਤ ਕੀੜੀਆਂ ਕੱਟ ਕੱਟ ਕੇ ਤੜਫਾ ਰਹੀਆਂ ਸਨ। ਗੁਰੂ ਜੀ ਨੇ ਸਿੱਖਾਂ ਨੂੰ ਆਖਿਆ, "ਭਾਈ ਏਹ ਸੱਪ ਪਿਛਲੇ ਜਨਮ ਵਿੱਚ ਬੇਅੰਤ ਲੋਕਾਂ ਦਾ ਗੁਰੂ ਸਦਾ ਕੇ ਨਜ਼ਰ ਭੇਟ ਲੈ ਲੈ ਕਰ ਖਾਂਦਾ ਤੇ ਜਮ੍ਹਾਂ ਕਰਦਾ ਰਿਹਾ ਹੈ। ਸੇਵਕਾਂ ਦੀ ਕਲਯਾਣ ਨਾ ਕਰ ਸਕਿਆ। ਹੁਣ ਓਹੋ ਲੇਖਾ ਦੇ ਰਿਹਾ ਹੈ। ਗੁਰੂ ਜੀ ਨੇ ਓਸ ਨੂੰ

ਓਸ ਖੋਟੀ ਜੂਨ ਤੇ ਪੀੜਾ ਤੋਂ ਛੁਡਾਇਆ। ਏਸ ਸਾਖੀ ਵੱਲ ਬੇਦੀ ਸੋਢੀ, ਸਾਹਿਬਾਂ ਜੋ ਖੱਤ੍ਰੀ ਜਾਤ ਗ੍ਰਿਹਸਤੀ ਹੋ ਕੇ ਪੂਜਾ ਖਾਣੀ, ਜੋ ਉਨ੍ਹਾਂ ਦਾ ਧਰਮ ਨਹੀਂ, ਅਭੱਖਜ ਭਖਦੇ ਹਨ ਤੇ ਬਨਾਵਟੀ ਜਾਹਲੀ ਗੁਰੂ ਬਣੇ ਫਿਰਦੇ ਹਨ ਧਿਆਨ ਕਰਨਾ ਚਾਹੀਦਾ ਹੈ।

(੭) ਇੱਕ ਦਿਨ ਬਿਧੀਚੰਦ ਬ੍ਰਹਮਣ ਪਰਗਣੇ ਡਰੋਲੀ ਸੋਸਨ ਪਿੰਡ ਦੇ ਰਹਿਣ ਵਾਲਾ ਜੁਵਾਲਾ ਜੀ ਦੇ ਦਰਸ਼ਨ ਕਰਨ ਲਈ ਜਾਂਦਾ ਹੋਯਾ ਕੀਰਤਪੁਰ ਆ ਉੱਤਰਿਆ। ਗੁਰੂ ਜੀ ਦੇ ਦਰਸ਼ਨ ਕੀਤੇ। ਉਪਦੇਸ਼ ਸੁਣ ਕੇ ਓਸ ਥਾਂ ਗੁਰੂ ਕੀ ਦਯਾ ਨਾਲ ਸੱਚੀ ਦੇਵੀ ਈਸ਼੍ਵਰੀ ਸ਼ਕਤੀ ਬ੍ਰਹਮ ਵਿੱਦਜਾ ਨੂੰ ਪ੍ਰਾਪਤ ਹੋਣੇ ਕਰ ਨਿਹਾਲ ਹੋ ਗਿਆ। ਓਸ ਦੇ ਬੇਟੇ ਮਹਾਂਨੰਦ ਨੂੰ ਨੌਂਵੇਂ ਗੁਰੂ ਸਾਹਿਬ ਜੀ ਨੇ ਮੰਜੀ ਬਖ਼ਸ਼ੀ। ਓਸ ਦਾ ਪੁੱਤ੍ਰ ਦਯਾ ਚੰਦ, ਪੋਤ੍ਰਾ ਹਰੀਚੰਦ ਹੋਯਾ। ਓਸ ਦੇ ਦੋ ਬੇਟੇ ਸੰਗਤ ਸਿੰਘ, ਦੀਪ ਚੰਦ ਹੋਏ। ਉਨ੍ਹਾਂ ਦੋਹਾਂ ਦੀ ਸੰਤਾਨ ਡਾਲੇ ਪਿੰਡ ਤਸੀਲ ਮੋਗੇ ਭਾਈ ਕੇ ਸਦਾਉਂਦੇ ਹਨ। ਸਿੱਖੀ ਸੇਵਕੀ ਓਨ੍ਹਾਂ ਦੀ ਬਹੁਤ ਹੈ। ਗੁਰੂ ਗ੍ਰੰਥ ਸਾਹਿਬ ਜੀ ਨੂੰ ਮੰਨਦੇ ਹਨ।

(੮) ਇੱਕ ਦਿਨ ਗੁਰੂ ਜੀ ਨੇ ਭਾਈ ਕਾਲੇ ਦੁਲਟ ਨੂੰ ਵਟਾਈ ਕਰਨ ਭੇਜਿਆ ਕਿਉਂਕਿ ਓਸ ਸਮੇਂ ਕਲਯਾਨ ਪੁਰ ਕੀਰਤਪੁਰ ਆਦਿਕ ਤਾਰਾ ਚੰਦ ਕਹਿਲੂਰੀਏ ਵੱਲੋਂ ਮਾਫ਼ੀ ਸਨ। ਖਲਵਾੜੇ ਵਿੱਚ ਮੰਗਤੇ ਬਹੁਤ 'ਕੱਠੇ ਹੋ ਗਏ। ਭਾਈ ਕਾਲੇ ਨੇ ਜਿਤਨੇ ਦਾਣੇ ਵੰਡਾਏ ਸੇ, ਸਭ ਓਨ੍ਹਾਂ ਨੂੰ ਵੰਡ ਛੱਡੇ। ਖ਼ਾਲੀ ਚਲਾ ਆਯਾ। ਗੁਰੂ ਜੀ ਨੇ ਪੁੱਛਜਾ ਤਾਂ ਉੱਤਰ ਦਿੱਤਾ ਕਿ ਮਹਾਰਾਜ! ਆਪ ਨੇ ਭੀ ਏਥੇ ਆਏ ਲੋਕਾਂ ਨੂੰ ਛਕਾ ਹੀ ਦੇਣੇ ਸਨ। ਸਗੋਂ ਪੀਹ ਪਕਾ ਕੇ ਦੇਣ ਦੀ ਖੇਚਲ ਤੋਂ ਛੁੱਟੇ। ਗੁਰੂ ਸਾਹਿਬ ਜੀ ਓਸ ਉੱਤੇ ਬਹੁਤ {ਗੁਰੂ ਜੀ ਦੀ ਉਦਾਰਤਾ} ਖ਼ੁਸ਼ੀ ਹੋਏ।

## ਅੱਠਵੇਂ ਗੁਰੂ ਜੀ ਨੂੰ ਗੱਦੀ ਦੇ ਕੇ ਸੱਤਵੇਂ ਗੁਰੂ ਜੀ ਦਾ ਚਲਾਣਾ

ਪੂਰਬ ਕਥਨ ਅਨੁਸਾਰ ਅਨੇਕ ਪ੍ਰਕਾਰ ਦੇ ਅਪਾਰ ਸਿੱਖਾਂ ਦਾ ਉਧਾਰ ਕਰ ਕੇ ਗੁਰੂ ਹਰਿ ਰਾਇ ਜੀ ਨੇ ਜਦ ਆਪਣਾ ਚੋਲਾ ਛੱਡਣ ਦਾ ਸਮਾਂ ਨੇੜੇ ਆਯਾ ਦੇਖਿਆ ਤਾਂ ਓਨ੍ਹਾਂ ਸੰਮਤ ੧੭੧੮ ਬਿਕ੍ਰਮੀ ਨੂੰ ਸਭ ਦੇਸ ਦੇਸ਼ਾਂਤ੍ਰਾਂ ਦੇ ਨਾਮੀ ਨਾਮੀ ਸਿੱਖ ਤੇ ਮਸੰਦ ਅਤੇ ਬੇਦੀ, ਤੇਹਣ ਭਲੇ, ਸੋਢੀ, ਮੁਖੀਏ ਸਭ ਬੁਲਾ ਲੀਤੇ। ਅੱਸੂ ਸੁਦੀ ਦਸਮੀਂ ਨੂੰ ਇੱਕ ਵੱਡਾ ਭਾਰੀ ਦਰਬਾਰ ਕਰ ਕੇ ਆਪਣੇ ਛੋਟੇ ਪੁੱਤ੍ਰ ਸ੍ਰੀ ਹਰਿਕ੍ਰਿਸ਼ਨ ਜੀ ਨੂੰ; ਜੋ ਓਦੋਂ ਪੰਜ ਬਰਸ ਦਾ ਸੀ, ਗੁਰਯਾਈ ਦੀ ਗੱਦੀ ਉੱਤੇ ਬੈਠਾ ਕਰ ਬਾਬੇ ਬੁੱਢੇ ਦੀ ਅੰਸ ਭਾਈ ਭਾਨੇ ਦੇ ਹੱਥੋਂ ਤਿਲਕ ਕਰਾ ਕੇ ਪੰਜ ਪੈਸੇ ਇੱਕ ਨਰੇਲ ਰਿੱਧੀ ਸਿੱਧੀ ਸਮੇਤ ਭੇਟਾ ਅੱਗੇ ਰੱਖ ਕੇ ਮੱਥਾ ਟੇਕ ਦਿੱਤਾ ਅਤੇ ਤਿੰਨ ਪ੍ਰਕਰਮਾਂ ਕੀਤੀਆਂ। ਫੇਰ ਗੁਰੂ ਕੇ ਹੁਕਮ ਅਨੁਸਾਰ ਮਸੰਦਾਂ ਨੇ ਅਤੇ ਨਾਮੀ ਨਾਮੀ ਸਿੱਖਾਂ ਨੇ ਯਥਾ ਯੋਗ ਨਜ਼ਰ ਭੇਟ ਨਕਦੀ ਖਿਲਅਤ ਦੇ ਕੇ ਗੁਰੂ ਹਰਿ ਕ੍ਰਿਸ਼ਨ ਜੀ ਅੱਗੇ ਮੱਥਾ ਟੇਕਿਆ। ਗੁਰੂ ਹਰਿ ਰਾਇ ਜੀ ਨੇ ਬਚਨ ਕੀਤਾ ਅੱਜ ਤੋਂ ਏਹਨਾਂ ਨੂੰ ਸਾਡਾ ਰੂਪ ਸਮਝ ਕੇ, ਜੋ ਕੋਈ ਮੰਨੇਗਾ ਸੋ ਨਿਹਾਲ ਹੋਵੇਗਾ। ਫੇਰ ਅਰਦਾਸ ਹੋ ਕਰ ਕੜਾਹ ਪ੍ਰਸ਼ਾਦ ਵਰਤਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡ ਪਾਠ ਕਰਾਏ। ਆਪਣੀ ਫੌਜ ਨੂੰ ਜੋ ਬਾਈ ਸੌ ਅਸਵਾਰ ਸੀ, ਬਹੁਤ ਇਨਾਮ ਦੇ ਕੇ ਯਥਾ ਯੋਗ ਰੋਜ਼ੀਨਾ ਸਭ ਕਾਇਮ ਕਰ ਕੇ ਹੁਕਮ ਦਿੱਤਾ, "ਹਰਿ ਕ੍ਰਿਸ਼ਨ ਜੀ ਦੇ ਤਾਬੇ ਰਹਿਣਾ। ਲੋਕ ਪ੍ਰਲੋਕ ਵਿੱਚ ਗੁਰੂ ਤੁਹਾਡੀ ਸਹਾਇਤਾ ਕਰੇਗਾ।" ਫੇਰ ਕੱਤਕ ਵਦੀ ਨੌਮੀ ਸੰਮਤ ੧੭੧੮ ਬਿਕ੍ਰਮੀ ਨੂੰ ਐਤਵਾਰ ਇਸ਼ਨਾਨ ਦਾਨ ਕਰ ਕੇ ਸ਼ਸਤ੍ਰ ਬਸਤ੍ਰ ਪਹਿਨ ਅਤਰ ਲਗਾ ਘੜੀ ਦਿਨ ਰਹੇ ਸਭ ਸੰਗਤ ਦੇ ਨਾਲ ਪਤਾਲਪੁਰੀ ਤਕ; ਜਿੱਥੇ ਚੰਦਨ ਦੀ ਚਿਤਾ ਰਚਵਾ ਰਖੀ ਸੀ, ਚਰਣੀ ਚੱਲ ਕਰ ਗਏ ਅਤੇ ਸਭ ਸੰਗਤ ਨੂੰ ਖ਼ੁਸ਼ੀ ਧੀਰਜ ਦੇ ਚਿਖਾ ਪਰ ਕੁਸ਼ਾ ਦੇ ਆਸਨ ਉੱਤੇ ਪਦਮ ਆਸਨ ਕਰ ਕੇ ਜਾ ਬੈਠੇ। ਸਾਰਾ ਸਰੀਰ ਚੇਹਰੇ ਚੰਦ ਸਮੇਤ ਚਾਦਰ ਨਾਲ ਕੱਜ ਲੀਤਾ। ਜੋਗ ਅਗਨੀ ਪ੍ਰਗਟ ਕਰ ਕੇ ਸਭ ਦੇ ਦੇਖਦਿਆਂ ਚਿਖਾ ਸਮੇਤ ਦੇਹ ਨੂੰ ਦਗਧ ਕਰ ਦਿੱਤਾ। ਆਪ ਜੋਤੀ ਜੋਤ ਸਮਾ ਗਏ। ਗੁਰੂ ਹਰਿ ਕ੍ਰਿਸ਼ਨ ਜੀ ਨੇ ਓਨ੍ਹਾਂ ਦੇ ਨਮਿਤ ਪਿੱਛੋਂ ਬਹੁਤ ਜਗ ਦਾਨ ਗੁਰੂ ਘਰ ਦੀ ਮਰਯਾਦਾ ਤੇ ਸ੍ਰੀ (ਗੁਰੂ) ਗ੍ਰੰਥ ਸਾਹਿਬ ਜੀ ਦੇ ਪਾਠ ਕਰਾ ਕੇ ਬਹੁਤ ਸੁਜਸ ਲੀਤਾ। ਧੀਰਮੱਲ ਆਦਿਕ ਹੋਰ ਸਭ ਸਾਕ ਸੰਬੰਧੀ ਸਿੱਖ ਮਸੰਦ ਕੀਰਤਪੁਰ ਆਏ ਪਰ ਰਾਮਰਾਇ ਜੀ ਨਾ ਆਏ। ਦਿੱਲੀ ਵਿੱਚ ਹੀ ਬੈਠ ਰਹੇ। ਹਰਿ ਸੁਖ ਰਾਇ ਦੀ ਤਵਾਰੀਖ ਵਿੱਚ ਗੁਰੂ ਹਰਿ ਰਾਇ ਜੀ ਦੀ ਬਹੁਤ ਮਹਿਮਾ ਲਿਖੀ ਹੈ॥

ਏਹ ਗੁਰੂ ਹਰਿਰਾਇ ਜੀ ਮਾਘ ਸੁਦੀ ੨ ਸੰਮਤ ੧੬੮੬ ਬਿਕ੍ਰਮੀ ਤੇ ਸਾਲ ੧੬੦ ਗੁਰੂ ਨੂੰ ਪ੍ਰਗਟ ਹੋ ਕੇ ੧੪ ਬਰਸ ੨ ਮਹੀਨੇ ੩ ਦਿਨ ਦੀ ਉਮਰ ਵਿੱਚ ਗੱਦੀ ਬੈਠੇ। ੧੭ ਬਰਸ ੬ ਮਹੀਨੇ ੨੯ ਦਿਨ ਗੁਰਿਆਈ ਕਰ ਕੇ ੩੧ ਬਰਸ ੮ ਮਹੀਨੇ ੨੨ ਦਿਨ ਸਾਰੀ ਉਮਰ ਭੋਗ ਕੇ ਕੱਤਕ ਵਦੀ ਨੌਮੀਂ ਸੰਮਤ ੧੭੧੮ ਬਿਕ੍ਰਮੀ ਸਾਲ ੧੯੧ ਗੁਰੂ ਨੂੰ ੬ ਘੜੀ ਦਿਨ ਰਹੇ ਜੋਤੀ ਜੋਤ ਸਮਾ ਗਏ। ਏਨ੍ਹਾਂ ਦੀ ਸਮਾਧ ਭੂਪ ਸਿੰਘ ਰੋਪੜੀਏ ਨੇ ਪੱਕੀ ਬਣਵਾਈ ਜੋ ਹੁਣ ਪਤਾਲ ਪੁਰੀ ਕੀਰਤਪੁਰ ਵਿੱਚ ਕਾਇਮ ਹੈ।